9–10

# ਫ਼ਰਿਆਮ

ਜਨਵਰੀ ੧੯੯੧

੧/੫੦



ਕਰਨ ਬਹਾਰਾਂ ਚੌਰੀਆਂ ਚਾਨਣ ਧੋਵੇ ਪੈਰ।
ਲੋਕ ਰਾਜ ਦੇ ਪੁਤ ਦੀ ਧਰਤੀ ਮੰਗੇ ਖੈਰ॥

—ਅੰਮ੍ਰਿਤਾ ਪ੍ਰੀਤਮ

ਮਾਸਕ **ਵਰਿਆਮ** ਜਨਵਰੀ ੧੯੯੧

ਜਿਲਦ ਨੰ: ੬ ਅੰਕ ਨੰ: ੩



ਸੰਪਾਦਕ । ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ । ੧-੫੦ ਰੁਪਿਆ

ਸਾਲਾਨਾ ਚੰਦਾ ਦੇਸ : ੧੫ ਰੁਪਏ

" " ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)

" " ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)

ਲਾਈਫ ਮੈਂਬਰਸ਼ਿਪ । ੨੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ – ੧੪੪੦੦੧.
ਫੋਨ : ੭੨੫੦੪ ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P

## ਲੋਕ—ਰਾਜ

ਸਾਡੇ ਮੁਖ ਪਨੇ ਤੇ, ਭਾਰਤ ਦੇ ਲੋਕ ਰਾਜ ਦਿਵਸ, ਛੱਬੀ ਜਨਵਰੀ ਦੇ ਸਮੇਂ ਹੋਦੀ ਇਕ ਪਰੇਡ ਦਾ ਦ੍ਰਿਸ਼ ਹੈ। ਦਿਲੀ ਵਿਖੇ ਇਸ ਪਰੇਡ ਵਿਚ ਹਰ ਸਾਲ ਹੁੰਦੇ ਸੈਨਕਾਂ ਦੇ ਮਾਰਚ ਪਾਸਟ, ਜੰਗੀ ਸ਼ਕਤੀ ਦੇ ਵਿਖਾਵੇ ਅਤੇ ਬਾਅਦ ਵਿਚ ਸਭਿਆਚਾਰਕ ਝਾਕੀਆਂ ਤੇ ਨਾਚ ਇਸ ਗਲ ਦਾ ਪ੍ਰਤੀਕ ਹਨ ਕਿ ਅਸੀ ਸਦੀਆਂ ਦੀ ਜਦੋਂ ਜਹਿਦ ਬਾਅਦ ਪ੍ਰਾਪਤ ਕੀਤੀ ਆਜ਼ਾਦੀ ਅਤੇ ਲੋਕ ਰਾਜ ਦੀ ਹਰ ਤਰਾਂ ਰਖਿਆ ਕਰਨੀ ਹੈ। ਅਤੇ ਇਵੇਂ ਆਪਣੇ ਦੇਸ਼, ਆਪਣੇ ਸਭਿਆਚਾਰ ਅਤੇ ਆਜ਼ਾਦੀ ਨੂੰ ਸੁਰੱਖਿਅਤ ਵੀ ਰਖਣਾ ਹੈ ਤੇ ਪ੍ਰਫੁਲਤ ਵੀ ਕਰਨਾ ਹੈ।

ਬੀਤੇ ਬਤੀ ਸਾਲਾਂ ਵਿਚ ਸਾਡੀਆਂ ਫੌਜਾਂ ਨੇ ਦੇਸ਼ ਦੀ ਸਵਾਧੀਨਤਾ, ਗੌਰਵ, ਸਨਮਾਨ ਅਤੇ ਲੋਕ ਰਾਜ ਦੀ ਰਖਿਆ ਵਾਸਤੇ ਸ਼ਾਨਦਾਰ ਲੜਾਈਆਂ ਜਿਤ ਕੇ ਇਸ ਪਰੇਡ ਵਿਚ ਫਖਰ ਨਾਲ ਚਲਣ ਦਾ ਹੱਕ ਸਿਧ ਕੀਤਾ ਹੈ।

ਲੋਕ ਰਾਜ ਦੀ, ਸਰਕਾਰ ਦੇ ਰੂਪਾਂ ਵਲੋਂ ਉਤਮਤਾ ਬਾਰੇ ਸਿਆਣਿਆਂ ਵਿਚ ਮਤਭੇਤ ਹਨ। ਅਮਰਸਨ ਨੇ ਕਿਹਾ ਸੀ ਕਿ ਲੋਕ ਰਾਜ ਬਿਲਕੁਲ ਵਪਾਰਕ ਚੀਜ਼ ਬਣ ਗਿਆ ਹੈ ਇਸ ਵਾਸਤੇ ਇਸ ਦਾ ਪਤਨ ਹੋਵੇਗਾ। ਲਿੰਕਨ ਨੇ ਇਸ ਨੂੰ ਲੋਕਾਂ ਰਾਹੀਂ ਲੋਕਾਂ ਦਾ ਲੋਕਾਂ ਲਈ ਰਾਜ ਕਿਹਾ ਹੈ। ਪਰ ਇਥੇ ਲੋਕ ਰਾਜ ਬਾਰੇ ਪੰਡਤ ਨਹਿਰੂ ਦਾ ਕਥਨ ਠੀਕ ਢੁਕਦਾ ਹੈ।

"ਲੋਕ-ਰਾਜ ਸਰਕਾਰ ਦਾ ਸਰਬ ਉੱਤਮ ਰੂਪ ਨਹੀਂ ਹੈ ਸਗੋਂ ਪਰਾਪਤ ਰੂਪਾਂ ਵਿਚੋਂ ਉਤਮ ਹੈ। ਇਹ ਲੋਕਾਂ ਦੇ ਜੀਵਨ ਢੰਗ ਨੂੰ ਪ੍ਰਤੀਬਿੰਬਤ ਕਰਦਾ ਹੈ।"

ਭਾਰਤ ਵਿਚ ਲੋਕ ਰਾਜ ਦੀ ਸੁਰੱਖਿਆ ਵਾਸਤੇ ਸੈਨਾ ਨੇ ਆਪਣਾ ਫਰਜ਼ ਪੂਰਾ ਕੀਤਾ ਹੈ। ਬਾਹਰਲੇ ਹਮਲਿਆਂ ਨੂੰ ਸੈਨਾ ਪਛਾੜ ਸਕਦੀ ਹੈ। ਅੰਦਰਲੇ ਹਮਲੇ, ਭ੍ਰਿਸ਼ਟ ਚਾਰ, ਲੋਭ, ਅਹਿੰਸਾ, ਸੰਪ੍ਰਦਾਇਕਤਾ ਅਤੇ ਵੱਖ ਵਾਦੀ ਰੁਚੀਆਂ ਦਾ ਮੁਕਾਬਲਾ ਤਾਂ ਲੋਕਾਂ ਨੇ ਹੀ ਕਰਨਾ ਹੈ।

—ਜਗਦੀਸ਼ ਸਿੰਘ

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩ ੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਵਰਿਆਮ ਨੂੰ ਸਹਿਯੋਗ

ਸਾਡੇ ਸਨੇਹੀ ਵੱਖ ਵੱਖ ਧਾਰਮਕ ਅਤੇ ਸਮਾਜਕ ਸਮਾਗਮਾਂ ਸਮੇਂ, ਵਰਿਆਮ ਨੂੰ ਸਹਿਯੋਗ ਅਤੇ ਸ਼ਹਾਇਤਾ ਵਜੋਂ ਰਕਮ ਭੇਜਦੇ ਹਨ। ਉਹਨਾਂ ਦੇ ਧਨਵਾਦ ਸਹਿਤ ਇਹ ਅਸੀਂ ਪ੍ਰਕਾਸ਼ਤ ਕਰਦੇ ਰਿਹੰਦੇ ਹਾਂ। ਇਹਨਾਂ ਸਮਾਗਮਾਂ ਤੋਂ ਇਲਾਵਾ ਵੀ ਵਰਿਆਮ ਦੀ ਉੱਨਤੀ ਵਾਸਤੇ ਇਸ ਦੇ ਸਹਾਇਕ ਜੋ ਉਦਮ ਕਰਦੇ ਹਨ ਉਸਦਾ ਵਿਸਥਾਰ ਸਹਿਤ ਜ਼ਿਕਰ ਅਸੀਂ ਵਖਰੇ ਲੇਖ ਵਿਚ ਕਰਾਂਗੇ।

—ਸੰਪਾਦਕ

- ਅੰਬਰ ਫੂਡਜ਼ ਹੈਦਰਾਬਾਦ ਵਾਲੇ ਸੇਠ ਸੰਤੋਖ ਸਿੰਘ ਜੀ ਦਾ ਵਰੀਣੇ ਦਾ ਭੋਗ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਇਸ ਸਮੇਂ ਵਰਿਆਮ ਵਾਸਤੇ ਇਕ ਸੌ ਇਕ ਰੁਪਏ ਦੀ ਸਹਾਇਤਾ ਦਿਤੀ ਗੇਈ।

- ਸ: ਬਚਨ ਸਿੰਘ ਕਲਸੀ ਬੰਬਈ ਨੇ ਅਪਣੀ ਨਵੀਂ ਦੁਕਾਨ 'ਜਗਜੀਤ ਹਾਰਡਵੇਅਰ', ਵਾਰਸੋਵਾ, ਪੱਛਮੀ ਅੰਧੇਰੀ, ਬੰਬਈ ਵਿਖੇ ਖੋਲੀ ਹੈ। ਮਹੂਰਤ ਸਮੇਂ ਇਕੀ ਰੁਪਏ ਵਰਿਆਮ ਵਾਸਤੇ ਕਢੇ ਗਏ ਜੋ ਸ਼: ਪ੍ਰੀਤਮ ਸਿੰਘ ਕਵੀ ਰਾਹੀਂ ਪੁਜੇ ਹਨ।

- ਸ੍ਰੀ ਾਨ ਪੰਡਤ ਗੋਪਾਲ ਸਿੰਘ ਜੀ ਸਪੁਤਰੀ ਦਾ ਅਨੰਦ ਕਾਰਜ [ਦਿਲੀ ਮੇਲੇ ਸਮੇਂ ਹੋਇਆ। ਵਰਿਆਮ ਵਾਸਤੇ ਪੰਜ ਰੁਪਏ ਦੀ ਸਹਾਇਤਾ ਦਿਤੀ ਗਈ।

- ਸੰਤ ਬਲਵੰਤ ਸਿੰਘ ਜੀ ਅਤੇ ਪਰਿਵਾਰ ਵਲੋਂ ਆਪਣੇ ਗ੍ਰਹਿ ਬਾਲੀ ਨਗਰ ਨਵੀਂ ਦਿਲੀ ਵਿਖੇ ਹਫਤਾ ਵਾਰੀ ਨਿਤਨੇਮ ਅਤੇ ਕੀਰਤਨ ਕਰਵਾਇਆ ਗਿਆ। ਜਥੇਦਾਰ ਨਰੰਜਨ ਸਿੰਘ ਤੇ ਜ: ਸੇਵਾ ਸਿੰਘ ਹੋਰਾਂ ਦੀਵਾਨ ਲਾਇਆ। ਵਰਿਆਮ ਵਾਸਤੇ ਇਕੀ ਰੁਪਏ ਇਸ ਸਮੇਂ ਦਿਤੇ ਗਏ।

- ਸ: ਰਮਨੀਕ ਸਿੰਘ ਜੀ ਦਿਲੀ ਵਾਲਿਆਂ ਆਪਣੀ ਹਿੰਮਤ ਅਤੇ ਲਗਨ ਨਾਲ ਉਦਯੋਗਿਕ ਤੌਰ ਤੇ ਬਹੁਤ ਤਰੱਕੀ ਕੀਤੀ ਹੈ ਅਤੇ ਟੈਲੀਵੀਯਨ ਸੈਂਟਰ ਦਾ ਅਦਾਰਾ ਕਰੋਲ ਬਾਗ ਵਿਖੇ ਸਥਾਪਤ ਕੀਤਾ ਹੈ। ਆਪ ਨੇ ਆਪਣੇ ਪਿਤਾ ਸ: ਲਾਭ ਸਿੰਘ ਜੀ ਦੀ ਬਹੁਤ ਸੇਵਾ ਕੀਤੀ ਪਰ ਉਹ ਅਕਾਲ ਪੁਰਖ ਦੇ ਭਾਣੇ ਅਨੁਸਾਰ ਪਿਛਲੇ ਦਿਨੀਂ ਸਰੀਰ ਤਿਆਗ ਗਏ। ਉਹਨਾਂ ਦੇ ਭੋਗ ਦੇ ਮੇਲੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦਿਤੇ ਅਤੇ ਪਵਿਤਰ ਉਪਦੇਸ਼ ਦਿਤਾ। ਇਸ ਅਵਸਰ ਤੇ ਵਰਿਆਮ ਨੂੰ ਇਕ ਸੌ ਇਕ ਰੁਪਏ ਦਿਤੇ ਗਏ।

- ਦਿਲੀ ਵਿਖੇ ਬਾਲੀ ਨਗਰ, ਰਘਬੀਰ ਨਗਰ ਆਦਿਕ ਕਾਲੋਨੀਆਂ ਵਿਚ ਹਰ ਐਤਵਾਰ ਘਰੋ ਘਰੀ ਨਾਮ ਸਿਮਰਨ ਅਤੇ ਕੀਰਤਨ ਦਾ ਪ੍ਰੋਗਰਾਮ ਚਲਦਾ ਹੈ। ਅਜਿਹਾ ਹੀ ਇਕ ਦੀਵਾਨ ਸ: ਸਰਦਾਰ ਸਿੰਘ ਜੀ ਬਾਲੀ ਨਗਰ ਦੇ ਘਰ ਜਥੇਦਾਰ ਸੇਵਾ ਸਿੰਘ ਜੀ ਨੇ ਲਾਇਆ। ਵਰਿਆਮ ਵਾਸਤੇ ਸਤਾਰਾਂ ਰੁਪਏ ਦਾ ਸਹਿਯੋਗ ਪ੍ਰਾਪਤ ਹੋਇਆ।

- ਜੰਮੂ ਵਿਖੇ ਸੰਤ ਕਰਤਾਰ ਸਿੰਘ ਮੁਹਾਰਾਂ ਵਾਲਿਆਂ ਦੇ ਘਰ ਪੋਤਰਾ(ਸ: ਨਿਰਮਲ ਸਿੰਘ ਘਰ ਸਪੁਤਰ) ਹੋਣ ਦੀ ਖੁਸ਼ੀ ਵਿਚ ਘਰ ਦੀਵਾਨ ਸਜਾਇਆ। ਵਰਿਆਮ ਵਾਸਤੇ ਗਿਆਰਾਂ ਰੁਪਏ ਦਾ ਸਹਿਯੋਗ ਭੇਜਿਆ ਗਿਆ ਹੈ।

# ਦੋ ਗ਼ਜ਼ਲਾਂ

—ਸੁਰਿੰਦਰ ਸਾਗਰ

( ੧ )

ਇਕ ਆਮ ਖ਼ਬਰ ਹਾਂ ਮੈਂ—ਇਕ ਆਮ ਵਾਕਫ਼ੀ ਹਾਂ।
ਐ ਖ਼ਾਸ ਕਿਸਮ ਲੋਕੋ! ਮੈਂ ਆਮ ਆਦਮੀ ਹਾਂ॥
ਕਾਬਿਲ ਨ ਧਿਆਨ ਦੇ ਮੈਂ, ਕਾਬਿਲ ਨ ਗ਼ੌਰ ਦੇ ਮੈਂ।
ਇਕ ਜ਼ਿਕਰ ਹਾਂ ਸਾਧਾਰਣ ਇਕ ਬਾਤ ਸਰਸਰੀ ਹਾਂ।
ਨਜ਼ਰਾਂ ਨੂੰ ਕਿੰਜ ਸੋਹਾਂ, ਪੌਣਾਂ ਨੂੰ ਕਿੰਜ ਸਾਜ਼ਾਂ?
ਪੱਥਰ ਜੇ ਹਾਂ ਤਾਂ ਬੇਦਰ, ਫੁੱਲ ਹਾਂ ਤਾਂ ਕਾਗਜ਼ੀ ਹਾਂ॥
ਮਹਿੰਦੀ ਰਚੀ ਤਾਂ ਉਸਦੀ ਤਾਸੀਰ ਅੱਗ ਹੋਈ।
ਮਹਿੰਦੀ ਥੀਂ ਜੋ ਜਲੀ ਹੈ, ਸਜਨਾ ਮੈਂ ਉਹ ਤਲੀ ਹਾਂ॥
ਤੂੰ ਵਕਤ ਚਾਹਿਆ ਨਾ ਕਰ ਮੇਰਾ ਖ਼ਿਆਲ ਕਰਕੇ।
ਤੂੰ ਪਹੁੰਚ ਹੈ ਸਵੱਲੀ, ਮੈਂ ਦੇਰ ਬੇਬਸੀ ਹਾਂ॥

( ੨ )

ਜ਼ਿੰਦਗੀ ਵਿਚ ਕੋਈ ਵਲਵਲਾ ਹੁਣ ਨਹੀਂ।
ਜ਼ਿੰਦਗੀ ਜੀਣ ਦਾ ਹੌਸਲਾ ਹੁਣ ਨਹੀਂ॥
ਹੋਵੇ ਧਰਤੀ ਇਹ ਮੇਰੀ ਸੁਹਾਗਣ ਕਿਵੇਂ।
ਮੇਰੇ ਹਿੱਸੇ ਦਾ ਨਭ ਮੇਘਲਾ ਹੁਣ ਨਹੀਂ॥
ਜੇ ਮੈਂ ਮੰਜ਼ਿਲ ਵੀ ਹਾਂ, ਤਾਂ ਹਾਂ ਉਸ ਰਾਹ ਦੀ।
ਜਿਹੜੇ ਰਾਹ ਵਿਚ ਕੋਈ ਕਾਫ਼ਲਾ ਹੁਣ ਨਹੀਂ॥
ਕੋਈ ਦੱਸੇ ਮਿਟਾਵਾਂ ਕਿਵੇਂ ਫ਼ਾਸਲੇ।
ਜਦ ਵਿਚਾਲੇ ਕੋਈ ਫ਼ਾਸਲਾ ਹੁਣ ਨਹੀਂ॥
ਮੇਰੀ ਮੰਜ਼ਿਲ ਦੀ ਰੂਹ ਨਾ ਧੁੰਆਖੂ ਕਿਵੇਂ।
ਮੇਰੇ ਸੁਪਨੇ ਦਾ ਤਨ ਰਾਂਗਲਾ ਹੁਣ ਨਹੀਂ॥

ਕਾਲਾਂਵਾਲੀ-੧੨੫੨੦੧
ਜ਼ਿ: ਸਿਰਸਾ (ਹਰਿਆਣਾ)

# ਸੱਕੀ ਨਦੀ



—ਜਸ਼ਵੰਤ ਸਿੰਘ ਵਿਰਦੀ

ਕਿਰਣਾ ਨਦੀ ਦੀ ਪਤਲੀ ਜਿਹੀ ਪਰ ਵੇਗ-ਮਈ ਧਾਰ ਦੇ ਕੋਲ ਦੀ ਮੈਂ ਕਈ ਵਾਰ ਲੰਘਿਆਂ ਸਾਂ। ਪਰ ਕਦੀ ਵੀ ਉਸ ਦੀ ਹੋਂਦ ਦਾ ਅਹਿਸਾਸ ਨਹੀਂ ਸੀ ਹੋਇਆ। ਗੱਲ ਅਸਲ ਵਿਚ ਇਹ ਸੀ ਕਿ ਕਿਰਣਾ ਦੇ ਉਤਰ—ਪੱਛਮ ਵਲ ਰਾਵੀ ਅਤੇ ਦੱਖਣ ਵਲ ਬਿਆਸ ਵਰਗੇ ਭਰਪੂਰ ਅਤੇ ਰਾਂਗਲੇ ਦਰਿਆ ਵਗਦੇ ਨੇ, ਜਿਸ ਕਰਕੇ ਹੋਂਦ ਨੂੰ ਬਹੁਤੇ ਲੋਕ ਅਣ-ਗੋਲਿਆਂ ਹੀ ਕਰ ਦਿੰਦੇ ਨੇ।

ਹਾਂ ਹੜ੍ਹਾਂ ਵੇਲੇ ਉਸ ਦੇ ਰੋਹ ਨੂੰ ਵੇਖ ਕੇ ਜ਼ਰੂਰ ਲੋਕਾਂ ਨੂੰ ਉਸ ਦੇ ਬਲਵਾਨ ਹੋਣ ਦਾ ਅਹਿਸਾਸ ਹੁੰਦਾ ਹੈ। ਫੇਰ ਤਾਂ ਸਿੰਘੇ ਕੇ, ਬੁਲਾਗਨਾ, ਡੇਰੀਵਾਲਾ, ਭੰਗਪੁਰ ਅਤੇ ਕਮਾਲਪੁਰ ਪਿੰਡਾਂ ਦੇ ਲੋਕ ਵੀ ਉਸ ਦੇ ਅੱਗੇ ਨਮਸਕਾਰ ਕਰਨ ਲੱਗ ਪੈਂਦੇ ਨੇ। ਪਰ ਉਹ ਵੇਗ ਵੀ ਸਦਾ ਨਹੀਂ ਰਹਿੰਦਾ, ਉਸ ਦਾ ਸਾਫ ਅਤੇ ਸਵੱਛ ਚਲਦਾ ਪਾਣੀ, ਜੋ ਕਿ ਮੌਸਮਾਂ ਦੇ ਨਾਲ ਨਾਲ ਘਟਦਾ ਵੱਧਦਾ ਤਾਂ ਹੈ, ਪਰ ਖਤਮ ਕਦੀ ਨਹੀਂ ਹੁੰਦਾ।

ਦੇਸ਼ ਦੇ ਬਹੁਤ ਵੱਡੇ ਵੱਡੇ ਦਰਿਆਵਾਂ ਦਾ ਪਾਣੀ ਗਰਮੀਆਂ ਵਿਚ ਸੁੱਕ ਜਾਂਦਾ ਹੈ, ਪਰ ਸਕੀ ਦਾ ਨਹੀਂ! ਇਹ ਗੱਲ ਸੋਚ ਕੇ ਮੈਨੂੰ ਮਹਿਸੂਸ ਹੋਇਆ ਕਿ ਸੱਕੀ ਨੂੰ ਵੀ ਸਾਡੇ ਸਦਾ-ਨੀਰੇ ਦਰਿਆਵਾਂ ਵਾਂਗ ਕਿਸੇ ਮਹਾਂ-ਪੁਰਖ ਦਾ ਵਰਦਾਨ ਮਿਲਿਆ ਹੋਇਆ ਹੋਵੇਗਾ।

ਇਹ ਵੀ ਅਜੀਬ ਗੱਲ ਹੈ ਕਿ ਕਿਰਣਾ ਦੀ ਧਾਰ ਕੋਲ ਦੀ ਮੈਂ ਜਦੋਂ ਵੀ ਲੰਘਦਾ ਸਾਂ ਤਾਂ ਮੈਂ ਉਸ ਨੂੰ ਇਕ ਸੁਤੰਤਰ ਨਦੀ ਨਹੀਂ ਸਗੋਂ ਇਕ ਨਹਿਰ ਹੀ ਸਮਝਦਾ ਸਾਂ, ਜੋ ਕਿ ਰਾਵੀ ਦੇ ਪਾਣੀਆਂ ਵਿਚੋਂ ਕੱਢੀ ਗਈ ਹੋਵੇ। ਪਰ ਬਟਾਲੇ ਤੋਂ ਡੇਰਾ ਬਾਬਾ ਨਾਨਕ ਵਲ ਜਾਂਦਿਆਂ ਅਤੇ ਅਜਨਾਲੇ ਦੇ ਨੇੜੇ ਵਾਤਾਵਰਣ ਵਿਚ ਖਲੋ ਕੇ ਜਦੋਂ ਮੈਂ ਕਿਰਣਾ (ਸੱਕੀ) ਦੇ ਬਾਂਕੇ ਰੂਪ ਨੂੰ ਵੇਖਦਾ ਤਾਂ ਮੈਨੂੰ ਮਹਿਸੂਸ ਹੁੰਦਾ ਹੈ ਕਿ ਕੋਈ ਨਹਿਰ ਇਸ ਤਰਾਂ ਦੀ ਟੇਢੀ ਨਹੀਂ ਹੋ ਸਕਦੀ। ਸੱਕੀ ਨਦੀ ਦੀ ਧਾਰ ਕਿਸੇ ਥਾਂ ਤੇ ਵੀ ਇਕ ਕਨਾਲ ਦੇ ਫਾਸਲੇ ਵਿਚ ਵੀ ਸਿੱਧੀ ਪ੍ਰਤੀਤ ਨਹੀਂ ਹੁੰਦੀ। ਕਈ ਵਰ ਦੂਰੋਂ ਅਕਾਸ਼ ਵਲੋਂ ਧਰਤੀ ਵਲ ਤੱਕਦਿਆਂ ਹੋਇਆਂ ਤਾਂ ਇਸ ਤਰਾਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਉਹ ਕੋਈ ਤੇਜ਼ ਚਾਲ ਵਾਲਾ ਨਾਗ ਅਚਾਨਕ ਹੀ ਧਰਤੀ ਤੇ ਖਾਮੋਸ਼ ਹੋ ਕੇ ਲੇਟ ਗਿਆ ਹੋਵੇ।

ਕਿਰਣਾ ਦੇ ਦੁਆਲੇ ਵਸਦੇ ਕਈ ਪਿੰਡਾਂ ਵਿਚ ਇਹ ਗੱਲ ਪ੍ਰਸਿੱਧ ਹੈ ਕਿ ਕਿਰਣਾ ਸਪ ਦੇ ਪਿੱਛੇ—ਪਿੱਛੇ ਚਲਦੀ ਹੈ। ਇਸ ਕਰਕੇ ਹੀ ਉਹਨੂੰ ਬਾਂਕੇ ਢੰਗ ਨਾਲ ਚਲਣਾ ਪੈ ਰਿਹਾ ਹੈ ਇਸ ਦਾ ਕੀ ਭੇਤ ਸੀ। ...... ਮੈਂ ਕਈ ਲੋਕਾਂ ਕੋਲੋਂ ਪੁਛਿਆ ਪਰ ਪਤਾ ਨਾ ਲੱਗਿਆ।

ਪਿਛਲੇ ਦਿਨੀ ਜਸਵੰਤ ਰਾਹੀ ਮੈਨੂੰ ਮਿਲਿਆ ਤਾਂ ਉਹਦੇ ਨਾਲ ਵੀ ਕਿਰਣਾ ਨਦੀ ਦੀਆਂ ਗੱਲਾਂ ਚੱਲੀਆਂ। ਉਹਨੇ ਚਹਿਕਦੇ ਹੋਏ ਅੰਦਾਜ਼ ਵਿਚ ਕਿਹਾ ਕਿ ਉਹ ਨੇ ਕਿਰਣਾ ਜਾਂ ਸੱਕੀ ਬਾਰੇ ਇਕ ਬੜੀ ਲੰਮੀ ਕਵਿਤਾ ਲਿਖੀ ਹੋਈ ਹੈ।

'ਫੇਰ ਸੁਣਾਓ।'

'ਉਹ ਮੇਰੇ ਕੋਲ ਨਹੀਂ ।'

'ਫੇਰ ਮੈਨੂੰ ਭੇਜ ਦੇਣੀ ।'

'ਕੀ ਕਰਨੀ ਹੈ ।'

'ਮੈਨੂੰ ਕਿਰਣਾ ਦੀ ਜੀਵਨ ਕਥਾ ਜਾਣ ਕੇ ਖੁਸ਼ੀ ਹੋਵੇਗੀ ।'

'ਆਪਾਂ ਕਿਸੇ ਦਿਨ ਇਹਦੀ ਧਾਰ ਦੇ ਨਾਲ -ਨਾਲ ਚਲਾਂਗੇ

'ਇਹ ਆਰੰਭ ਕਿੱਥੋਂ ਹੁੰਦੀ ਹੈ ।

'ਪਠਾਨਕੋਟ ਤੋਂ ਚੜ੍ਹਦੇ ਪਾਸੇ ਵਲ ਜਾਈਏ ਤਾਂ ਦੁਰਾਂਗਲਾਂ ਅਤੇ ਬਰਾਮਪੁਰ ਪਿੰਡਾਂ ਵਿਚਕਾਰ ਇਕ ਵੱਡਾ ਸਾਰਾ ਛੰਭ ਆਉਂਦਾ ਹੈ !'

'ਹਾਂ, ਮੈਂ ਵੀ ਤਕਿਆ ਹੈ ।'

'ਕਦੋਂ ?'

'ਜਦੋਂ ਮੈਂ ਚੱਕੀ ਨਦੀ ਦੇ ਪੁਲ ਤੇ ਕੰਮ ਕਰਦਾ ਸਾਂ ।'

'ਬਸ ਉਸ ਦੁਰਾਂਗਲੇ ਅਤੇ ਬਰਾਮਪੁਰ ਨੇੜਲੇ ਛੰਭ ਵਿਚੋਂ ਹੀ ਇਹਦਾ ਸੋਮਾ ਫੁਟਦਾ ਹੈ ।'

ਕਾਲੀ ਬੇਈਂ ਅਤੇ ਚਿੱਟੀ ਬੇਈ ਵੀ ਛੰਭਾਂ ਵਿਚੋਂ ਹੀ ਚਲਦੀਆਂ ਨੇ ...'

'ਇਹ ਛੰਭ ਵੀ ਅਸਲ ਵਿਚ ਪਹਾੜਾਂ ਦੇ ਬਰਫੀਲੇ ਪਾਣੀ ਨਾਲ ਹੀ ਬਣੇ ਹੋਏ ਹੁੰਦੇ ਨੇ ।'

'ਧਰਤੀ ਥੱਲੇ ਸਿੰਮ ਕੇ ।'

'ਹਾਂ ।'

ਰਾਹੀ ਨੇ ਦੂਰ ਤੱਕ ਸੱਕੀ ਦੀ ਧਾਰ ਨੂੰ ਵੇਖ ਕੇ ਕਿਹਾ —'ਪਰ ਮੇਰਾ ਖਿਆਲ ਹੈ ਕਿ ਇਸ ਦਾ ਧਾਰ ਹੋਰ ਵੀ ਪਿਛਿਓ ਕਿਤੋਂ ਆਉਂਦੀ ਹੋਵੇਗੀ ।

'ਤੁਹਾਡਾ ਮਤਲਬ ਹੈ ਸ਼ਿਵਾਲਿਕ ਤੋਂ ਉਪਰਲੇ, ਧੌਲਾਧਾਰ ਦੇ ਬਰਫੀਲੇ ਪਹਾੜਾਂ ਦੇ ਪਾਣੀ ਵਿਚੋਂ ?'

'ਹਾਂ'

'ਇਹ ਠੀਕ ਹੋਵੇਗਾ ।'

ਜਸਵੰਤ ਸਿੰਘ ਰਾਹੀ ਨੇ ਮੈਨੂੰ ਇਹ ਵੀ ਦਸਿਆ ਕਿ ਦੁਰਾਂਗਲੇ ਪਿੰਡ ਦੇ ਛੰਭ ਤੋਂ ਲੈ ਕੇ ਕਿਰਲਗੜ੍ਹ ਤੋਂ ਉੱਤਰ ਵਲ ਛ ਕੁ ਕਿ.ਮੀ. ਦੂਰ ਰਾਣੀਆਂ ਪਿੰਡ ਕੋਲ ਰਾਵੀ ਵਿਚ ਡਿਗਣ ਤਕ, ਸੱਕੀ ਨਦੀ ਦਾ ਕੁਲ ਪੈਂਡਾ ਤਕਰੀਬਨ ਸੌ ਮੀਲ ਹੋਵੇਗਾ ਘਟੋ-ਘਟ ਸੌ... ਕਿਉਂਕਿ ਇਹ ਬੜੇ ਹੀ ਟੇਢੇ ਢੰਗ ਨਾਲ ਚਲਦੀ ਹੈ ।'

'ਆਪਾਂ ਇਹਦੇ ਵਿਚ ਨਹਾ ਨਹੀਂ ਸਕਦੇ ?'

'ਨਹਾ ਸਕਦੇ ਹਾਂ...ਪਰ ਇਹ ਨਹੀਂ ਪਤਾ ਲਗਦਾ ਕਿ ਇਹਦੀ ਗਹਿਰਾਈ ਕਿਥੇ ਕਿੰਨੀ ਹੈ ?'

'ਕੀ ਮਤਲਬ !'

'ਮਤਲਬ ਇਹ ਕਿ ਕਿਤੇ ਤਾਂ ਇਹ ਦੋ-ਤਿੰਨ ਫੁਟ ਹੀ ਡੂੰਘੀ ਹੈ ਅਤੇ ਕਿਤੇ ਵੀਹ-ਪੰਝੀ ਫੁਟ ਤਕ ਵੀ...'

'ਇਹ ਮਨੁਖੀ ਸੁਭਾ ਵਾਲੀ ਹੀ ਗੱਲ ਹੋਈ ਫੇਰ ਤਾਂ...'

ਰਾਹੀ ਨੇ ਮੁਸਕਰਾਕੇ ਕਿਹਾ : 'ਹਾਂ...ਸਾਡੇ ਇਲਾਕੇ ਵਿਚ ਰਾਵੀ ਦੇ ਹੜ੍ਹ ਏਨੀ ਮਾਰ ਨਹੀਂ ਕਰਦੇ, ਜਿੰਨੇ ਕਿ ਸ਼ੱਕੀ ਦੇ ਸਮੁੰਦਰ ਵਾਂਗ ਫੈਲੇ ਹੋਏ ਪਾਣੀ ।'

'ਰਾਹੀ ਜੀ, ਫੇਰ ਤੁਸੀਂ ਕਿਤੇ ਹੋਰ ਕਿਉਂ ਨਹੀਂ ਜਾ ਟਿਕਦੇ ।'

'ਕੀ ਮਤਲਬ ?'

'ਮਤਲਬ ਇਹ ਕਿ ਡੇਰਾ ਬਾਬਾ ਨਾਨਕ ਨੂੰ ਛਡ ਕੇ ਕਿਸੇ ਹੋਰ ਇਲਾਕੇ ਵਿਚ...'

'ਇਹ ਕਿਵੇਂ ਹੋ ਸਕਦੈ ?' ਰਾਹੀ ਨੇ ਬੜੇ ਰੋਹ ਨਾਲ ਕਿਹਾ —'ਇਥੇ ਹੀ ਸਾਡੇ ਸਾਰੇ ਬਜ਼ੁਰਗ ਰਹਿੰਦੇ ਰਹੇ ਨੇ... ਤੇ ਇਥੇ ਹੀ ਅਸੀਂ ਵੀ ਜੀਵਾਂ —ਮਰਾਂਗੇ ।'

ਫੇਰ ਹੱਸ ਕੇ ਉਹਨੇ ਕਿਹਾ —'ਸ਼ਹਿਨਾਈ ਦੇ ਮਹਾਨ ਉਸਤਾਦ ਬਿਸਮਿੱਲਾ ਖਾਨ ਨੂੰ ਕਿਸੇ ਅਮਰੀਕੀ ਸੇਠ ਨੇ ਕਿਹਾ ਕਿ ਜੇਕਰ ਉਹ ਆਪਣੇ ਪੂਰੇ ਟੋਲੇ ਨਾਲ ਉਹਦੇ ਕੋਲ ਟਿਕ ਜਾਵੇ ਤਾਂ ਉਹ ਸੇਠ ਸਾਰਾ ਹੀ ਖਰਚ ਬਰਦਾਸ਼ਤ ਕਰੇਗਾ ।'

'ਫੇਰ ?'

'ਬਿਸਮਿੱਲਾ ਖਾਨ ਨੇ ਕਿਹਾ—ਪਰ ਮੇਰੇ ਸਾਰੇ ਹੀ ਸਾਜ਼ਿੰਦਿਆਂ ਦੇ ਨਾਲ ਉਨ੍ਹਾਂ ਦੇ ਪਰਿਵਾਰ ਵੀ ਨੇ ।

'ਮੈਂ ਉਨ੍ਹਾਂ ਦਾ ਵੀ ਖਰਚ ਕਰਾਂਗਾ ।'

ਰਾਹੀ ਜ਼ੋਰ ਦੀ ਹੱਸ ਪਿਆ। ਬੋਲਿਆ—'ਬਿਸਮਿਲਾ ਖਾਨ ਨੇ ਅੰਤ 'ਚ ਕਿਹਾ—ਮੈਂ ਬਨਾਰਸ ਦਾ ਰਹਿਣ ਵਾਲਾ ਹਾਂ। ਕੀ ਤੁਸੀਂ ਬਨਾਰਸ ਨੂੰ ਵੀ ਇਥੇ ਲੈ ਆਵੋਂਗੇ।'

'ਵਾਹਵਾ।'

'ਬਸ, ਅਸੀਂ ਡੇਰਾ ਬਾਬਾ ਨਾਨਕ ਵਿਚ ਹੀ ਰਹਾਂਗੇ...ਅਤੇ ਜਿਥੇ ਵੀ ਜਾਵਾਂਗੇ, ਡੇਰਾ ਬਾਬਾ ਨਾਨਕ ਸਾਡੇ ਨਾਲ ਹੀ ਜਾਵੇਗਾ।'

'ਕੀ ਇਹ ਸਾਡੇ ਪਛੜੇ ਪਨ ਦੀ ਨਿਸ਼ਾਨੀ ਨਹੀਂ ?'

'ਕੀ, ਆਪਣੇ ਘਰ ਨੂੰ ਪਿਆਰ ਕਰਨਾ ?'

ਹਾਂ।'

,ਤੁਸੀਂ ਆਧੁਨਿਕ ਲੋਕ ਇਹ ਗੱਲ ਕਹਿ ਸਕਦੇ ਹੋ ਜਿਨ੍ਹਾਂ ਦਾ ਕੋਈ ਘਰ ਘਾਟ ਨਹੀਂ ਹੈ। ਪਰ ਕੀ ਕੋਈ ਵਧੀਆ ਅਤੇ ਵੱਡਾ ਆਦਮੀ ਘਰ ਤੋਂ ਬਗੈਰ ਜੀਉ ਸਕਦਾ ਹੈ ? '

'ਗੁਰੂ ਨਾਨਕ ਆਪਣੀ ਤਲਵੰਡੀ ਨੂੰ ਛਡਕੇ ਕਰਤਾਰ ਪੁਰ ਵਿਖੇ......? '

ਉਨ੍ਹਾਂ ਦੀ ਗੱਲ ਹੋਰ ਹੈ...ਉਨ੍ਹਾਂ ਲਈ ਸਾਰੀ ਹੀ ਧਰਤੀ ਇਕ ਸਮਾਨ ਸੀ ਨਾਲੇ ਉਨਾਂ ਨੇ ਵੀ ਤਾਂ ਕਰਤਾਰਪੁਰ ਵਸਾ ਕੇ ਘਰ...ਵਰਗੀ ਰੌਣਕ ਪੈਦਾ ਕਰ ਲਈ ਸੀ...'

'ਹਾਂ...ਘਰ ਤਾਂ ਫੇਰ ਵੀ ਘਰ ਹੀ ਹੈ ?'

ਉਸ ਵੇਲੇ ਮੈਂ ਸੋਚ ਰਿਹਾ ਸਾਂ ਕਿ ਲੋਕ ਕਿਉਂ ਘਰ ਛਡਕੇ ਜਾਣ। ਬਿਹਤਰ ਤਾਂ ਇਹ ਹੈ ਕਿ ਨਦੀਆਂ ਦੇ ਪਾਣੀਆਂ ਨੂੰ ਮਰਿਯਾਦਾ-ਬੱਧ ਕਰਨ ਲਈ ਕੰਮ ਕੀਤਾ ਜਾਵੇ।

ਉਸ ਵੇਲੇ ਮੈਨੂੰ ਚੇਤਾ ਆਇਆ ਕਿ ਸੱਕੀ ਨਦੀ ਦੇ ਦੁਆਲੇ ਵੱਧੇ ਹੋਏ ਲੋਕਾਂ ਨੇ ਕਿੰਨੀ ਵਾਰ ਹੀ ਹਾਹਾਕਾਰ ਕੀਤੀ ਹੈ ਕਿ ਉਹਦੇ ਪਾਣੀਆਂ ਦੁਆਲੇ ਬੰਨ੍ਹਮਾਰੇ ਹੁਣ ਪਰ ਕੋਈ ਨਹੀਂ ਸੁਣਦਾ। ਨਬੀਪੁਰ ਵਾਲਾ, ਅੱਲ੍ਹਾ ਚੱਕ ਅਤੇ ਦਿਕਰੀ ਨਾਲੇ ਵੀ ਇਸੇ ਦੇ ਪਾਣੀ 'ਚ ਡਿਗਦੇ ਨੇ, ਪਰ ਇਹਦੇ ਪਾਣੀ ਨੂੰ ਮਹਿਯਾਦਾ ਬਧ ਕਰਨ ਲਈ ਕੁਝ ਨਹੀਂ ਹੋਇਆ।

ਸਾਡੇ ਲੋਕ ਤਾਂ ਪਾਣੀ ਤੋਂ ਡਰਦੇ ਹੀ ਬੜੇ ਨੇ ਜਿਵੇਂ ਕਿ ਪਾਣੀ ਵਿਚ ਪੈਰ ਰਖਣ ਨਾਲ ਉਨ੍ਹਾਂ ਦਾ ਪੈਰ ਹੀ ਤਿਲਕ ਜਾਵੇਗਾ। ਹਾਲਾਂ ਕਿ ਤਿਲਕਣ ਵਾਲੇ ਸੁੱਕੀ ਧਰਤੀ ਤੇ ਵੀ ਤਿਲਕ ਜਾਂਦੇ ਨੇ।

ਕਈ ਤਾਂ ਪਾਣੀ ਨੇੜੇ ਜਾਣੋਂ ਇਸ ਕਰਕੇ ਵੀ ਡਰਦੇ ਹੋਣਗੇ ਕਿ ਕਿਤੇ ਉਨ੍ਹਾਂ ਦੀ ਹਉਮੈਂ ਦਾ ਕੱਚਾ ਰੰਗ ਹੀ ਨਾ ਲਹਿ ਜਾਵੇ।

ਕਿਰਣਾ ਦੇ ਪਾਣੀ ਦਾ ਰੰਗ ਅਤੇ ਜੁਭਾ ਰਾਵੀ ਦੇ ਗਾੜ੍ਹੇ ਪਾਣੀ ਵਾਂਗ ਹੀ ਲਿਸ਼ਕ ਰਿਹਾ ਹੈ ਪਰ ਉਸਦੇ ਬਾਂਕੇ ਅਤੇ ਸਾਂਵਲੇ ਪਾਣੀ ਨਾਲੋਂ ਵਖਰਾ ਹੈ। ਉਹ ਬਿਆਸ ਦੇ ਪਨ ਦਾ ਤਾਂ ਕੋਈ ਹਿਸਾਬ ਹੀ ਨਹੀਂ।

ਜੁਗਿੰਦਰ ਅਮਰ, ਭੂਸ਼ਨ, ਦੇਵਿੰਦਰ ਦੀਦਨ, ਹਰਭਜਨ ਬਾਜਵਾ ਅਤੇ ਗੁਰਭਜਨ ਗਿਲ ਵਰਗੇ ਗਭਰੂ ਲੇਖਕ ਤੇ ਕਲਾ-ਕਾਰ ਵੀ ਅਕਸਰ ਮੈਨੂੰ ਸਕੀ ਦੀਆਂ ਥਿਰਕਦੀਆਂ ਲਹਿਰਾਂ ਵਾਂਗ ਹੀ ਪ੍ਰਤੀਤ ਹੁੰਦੇ ਨੇ।

'ਸੱਕੀ ਵਾਰੇ ਅਸਲੀ ਗੱਲ ਤਾਂ ਮੈਂ ਤੈਨੂੰ ਦਸੀ ਹੀ ਨਹੀਂ।' ਰਾਹੀ ਨੇ ਕਿਹਾ।

ਉਹ ਕਿਹੜੀ।'

'ਕਹਿੰਦੇ ਨੇ ਕਿ ਇਕ ਵਾਰ ਇਕ ਮਾਂ ਤੇ ਪੁਤਰ ਲੜ ਪਏ ਤਾਂ ਮਾਂ ਨੇ ਪੁੱਤਰ ਨੂੰ ਸਰਾਪ ਦੇ ਦਿਤਾ ਜਿਸ ਕਰਕੇ ਉਹ ਧਰਤੀ ਤੇ ਫੈਲ ਗਿਆ।'

'ਜ਼ਰੂਰ ਇੱਛਿਆ ਧਾਰੀ ਹੋਵੇਗਾ।'

'ਸ਼ਾਇਦ।'

'ਮੈਂ ਇਸ ਤਰਾਂ ਦੀਆਂ ਕਈ ਕਹਾਣੀਆਂ ਪੜ੍ਹੀਆਂ ਨੇ।'

'ਹੋ ਸਕਦੈ।' ਰਾਹੀ ਨੇ ਬੜੇ ਭੇਤ ਭਰੇ ਲਹਿਜ਼ੇ 'ਚ ਕਿਹਾ - 'ਉਹ ਪੁੱਤਰ ਜਦੋਂ ਧਰਤੀ ਤੇ ਸੱਪ ਬਣ ਕੇ ਵਿਛ ਗਿਆ ਤਾਂ ਮਾਂ ਦਾ ਦਿਲ ਫੇਰ ਪੰਘਰ ਗਿਆ।'

'ਵਾਹਵਾ'।'

'ਪੁੱਤਰ ਨੇ ਵੀ ਕਿਹਾ – ਮਾਂ ਤੂੰ ਏਡਾ ਕਹਿਰ ਜਾਂ ਨਾ ਕਮਾ।'

'ਮਾਂ ਢੇਲੀ ਹੋ ਗਈ।'

'ਹਾਂ ਮਾਂ ਹੈ ਸੀ ਨਾ।'

'ਫੇਰ।'

ਫੇਰ ਮਾਂ ਨੇ ਉਹਨੂੰ ਅਸੀਸ ਦੇ ਦਿਤੀ।'

'ਮਾਂ ਦੀ ਮਮਤਾ ਨੂੰ ਸਲਾਮ।'

'ਬਸ, ਮਾਂ ਦੀ ਅਸੀਸ ਨਾਲ ਹੀ ਉਹ ਸੱਪ ਨਦੀ ਰੂਪ ਬਣ ਕੇ ਧਰਤੀ ਤੇ ਚਲ ਪਿਆ ਤਾਂ ਕਿ ਉਹ ਲੋਕਾਂ ਦੀ ਸੇਵਾ ਕਰਕੇ ਮਾਤਾ ਦੇ ਦੁੱਧ ਨੂੰ ਸਾਰਥਕ ਕਰ ਸਕੇ...'

ਉਸ ਵੇਲੇ ਰਾਹੀ ਦੀਆਂ ਅੱਖਾਂ ਵਿਚੋਂ ਜਿਹੜਾ ਅੰਮ੍ਰਿਤ ਵਗਿਆ, ਉਹ ਦੇ ਨਾਲ ਉਹਦਾ ਚਿਹਰਾ ਲਿਸ਼ਕਕੇ ਪ੍ਰਤਿਭਾ-ਸ਼ਾਲੀ ਬਣ ਗਿਆ ਸੀ।

ਲੜੀਵਾਰ

# ਬੀਤੇ ਦੀਆਂ ਪੈੜਾ

—ਜਗਦੀਸ਼ ਸਿੰਘ

## ੧੨ਵਾਂ ਨਾਮਧਾਰੀ ਵਿਦਿਅਕ ਸੰਮੇਲ ਮੰਡੀ:—

ਸਮੇਲਨ ੨੫ ਜੂਨ; ੧ ਹਾੜ ਤੋਂ ਸ਼ੁਰੂ ਹੋ ਚੁੱਕਾ ਹੈ। ਇਸ ਦੇ ਸੋਵੀਨਰ ਵਾਸਤੇ ਦਿਨ ਰਾਤ ਕੰਮ ਕਰਨਾ ਪਿਆ। ਭਾਵੇਂ ਕੰਪੋਜ਼ਿੰਗ ਸ਼ੁਰੂ ਹੋ ਚੁਕੀ ਸੀ ਪਰ ਬਲਾਕ ੨੪ ਸ਼ਾਮ ਨੂੰ ਹੀ ਤਿਆਰ ਹੋ ਕੇ ਆਏ। ਸੋਵੀਨਅਰ ਮਸ਼ਾਂ ੨੭ ਰਾਤ ਨੂੰ ਤਿਆਰ ਹੋਇਆ। ੨੮-੬-੭੫ ਅੱਜ ਸਵੇਰੇ ਮੀਂਹ ਬਹੁਤ ਸੀ। ਅਤੇ ਸਾਡਾ ੭ ਵਜੇ ਦੀ ਬੱਸ ਫੜਣ ਦਾ ਪ੍ਰੋਗਰਾਮ ਸੀ। ਸਵੇਰੇ ਸੋਵੀਨਰ ਬਾਂਈਂਡਰ ਕੋਲੋਂ ਲਿਆ ਕੇ ਟਰੰਕਾਂ ਵਿਚ ਪਾਇਆ। ਠੇਕੇਦਾਰ ਦਰਸ਼ਨ ਸਿੰਘ ਦਾ ਛੋਟਾ ਲੜਕਾ ਦਸ ਗਿਆ ਕਿ ਮੰਡੀ ਵਾਸਤੇ ਟੈਕਸੀ ਦਾ ਪ੍ਰਬੰਧ ਕੀਤਾ ਹੈ ਤੁਸੀਂ ਸੁਆਰੀਆਂ ਤਿਆਰ ਰਖੋ। ਇਸ ਸੰਮੇਲਨ ਤੇ ਸੰਗੀਤ ਪਰੋਗਰਾਮ ਲਈ ਪੰਡਤ ਰਮਾਂ ਕਾਂਤ ਅਤੇ ਪਰੋਫੈਸਰ ਕ੍ਰਿਪਾਲ ਸਿੰਘ ਜੀ ਦੇ ਜਾਣ ਦਾ ਵੀ ਪਰੋਗਰਾਮ ਸੀ। ਮੈਂ ਰਮਾਂ ਕਾਂਤ ਜੀ ਦੇ ਘਰ ਗਿਆ ਅਤੇ ਅੱਡੇ ਤੇ ਵੀ ਪਰ ਇਹ ਦੋਵੇਂ ਸੰਗੀਤਕਾਰ ਨਾ ਮਿਲੇ। ਸ: ਬਚਨ ਸਿੰਘ ਗੁਦਾਈ ਪੁਰੀਏ ਦਾ ਲੜਕਾ ਹਰਜੀਤ ਸਿੰਘ ਕਹਿ ਗਿਆ ਕਿ ਉਹ ਟੈਕਸੀ ਲੈ ਕੇ ਜਲਦੀ ਆ ਰਹੇ ਹਨ। ਪਰ ਉਹ ੧੦-੩੦ ਤੱਕ ਨਾ ਆਏ। ਮੈਂ ਤੇ ਸੰਗੀਤ ਵਿਦਿਆਰਥੀ ਕੁਲਜਿੰਦਰ ਸਿੰਘ ਬਸ ਰਾਹੀਂ ਚਲ ਪਏ। ਜਦੋਂ ਬੱਸ ਨਵਾਂਸ਼ਹਿਰ ਪੁਜੀ। ਤਾਂ ਪਿਛੋਂ ਟੈਕਸੀ ਵਾਲੇ ਵੀ ਮਿਲ ਪਏ। ਸਵਾਰੀਆਂ ਸਨ ਦਰਸ਼ਨ ਸਿੰਘ ਠੇਕੇਦਾਰ ਸੇਵਾ ਸਿੰਘ, ਪ੍ਰੀਤਮ ਸਿੰਘ, ਬਲਬੀਰ ਸਿੰਘ ਮੈਂਜੀ, ਹਰਜੀਤ ਅਤੇ ਡਰਾਈਵਰ ਜਾਗੀਰ ਸਿੰਘ। ਅਸੀਂ ਦੋਵੇਂ ਵੀ ਇਸ ਭੀੜ ਵਿਚ ਸਮਾ ਗਏ। ਰਸਤੇ ਵਿਚ ਅਨੰਦ ਮਾਣਦੇ ਸ਼ਾਮ ਸਤ ਵੱਜੇ ਮੰਡੀ ਪੁਜ ਗਏ। ਉਸ ਵੇਲੇ ਹੀ ਸਾਰਾ ਸੰਗੀਤ ਜਥਾ ਸ: ਪਿਆਰਾ ਸਿੰਘ ਤਾਰ ਸ਼ਹਿਨਾਈ ਵਾਦਕ, ਪੰਡਤ ਮਨੋਹਰ ਲਾਲ ਪੰਡਤ ਰਮਾ ਕਾਂਤ ਜੰਮੂ, ਜਲੰਧਰ ਅਤੇ ਦਿਲੀ ਦੇ ਸੰਗੀਤਕਾਰ ਮਿਲ ਗਏ। ਰਾਤ ਗਿਆਰਾਂ ਵਜੇ ਤੱਕ ਸਤਿਗੁਰੂ ਜੀ ਦੀ ਸੰਗਤ ਵਿਚ ਸੰਗੀਤ ਪਰੋਗਰਾਮ ਅਤੇ ਸਗੀਤ ਚਰਚਾ ਸੁਣਦੇ ਰਹੇ। ਅਜਿਹੇ ਮੌਕਿਆਂ ਤੇ ਡੇਰਿਆਂ ਦਾ ਫਿਕਰ ਕੌਣ ਕਰਦਾ ਹੈ। ਰਾਤੀ ਗਿਆਰਾਂ ਵਜੇ ਜੰਮੂ ਦੇ ਜਥੇ ਦੇ ਤੰਬੂ ਵਿਚ ਜਾ ਲੰਮਾ ਪਿਆ। ਟੈਕਸੀ ਵਾਲੇ ਬਾਕੀ ਸਾਥੀਆਂ ਬੰਦੋਬਸਤ ਕਰ ਲਿਆ ਹੋਇਆ ਸੀ। ਜੰਮੂ ਤੋਂ ਬਖਸ਼ੀਸ਼ ਸਿੰਘ, ਗੁਰਦੇਵ ਸਿੰਘ, ਅਮਰੀਕ ਸਿੰਘ, ਚਰਨ, ਸਿੰਘ, ਗੁਰਬੀਰ ਸਿੰਘ, ਓਂਕਾਰ ਸਿੰਘ, ਤਰਨ ਸਿੰਘ ਆਏ ਹੋਏ ਸਨ।

## ਝੱਖੜ ਝੁੱਲ ਪਿਆ

ਦਰਿਆ ਬਿਆਸਾ ਦੇ ਕੰਢੇ ਸਤਿਗੁਰਾਂ ਦੀ ਕੋਠੀ ਦੇ ਆਲੇ ਦੁਆਲੇ ਇਹ ਤੰਬੂ ਲੱਗੇ ਹੋਏ ਸਨ।

ਦਰਿਆ ਦਾ ਪੱਥਰਾਂ ਨਾਲ ਟਕਰਾ ਟਕਰਾ ਕੇ ਅੱਗੇ ਹੀ ਕਾਫੀ ਸ਼ੋਰ ਹੁੰਦਾ ਹੈ। ਅਜੇ ਸੁਤੇ ਨਹੀਂ ਸਾਂ ਕਿ ਬਾਰਾਂ ਵਜੇ ਜ਼ੋਰਦਾਰ ਮੀਂਹ ਹਨੇਰੀ, ਤੇ ਝੱਖੜ ਝੁੱਲ ਪਿਆ। ਸਭ ਭਿਜ ਗਏ। ਤੰਬੂ ਪੁਟੇ ਗਏ। ਕਿਸੇ ਤਰਾਂ ਸਾਰੇ ਮੁੰਡੇ ਕੋਠੀ ਦੇ ਥੱਲੇ ਵਾਲੇ ਹਾਲ ਵਿਚ ਆ ਘੁਸੇ। ਬੈਠਣ ਨੂੰ ਕੋਈ ਥਾਂ ਨਹੀਂ ਸੀ। ਸਭ ਖੜੇ ਸਨ ਨੰਗ ਧੜੰਗੇ। ਬਾਹਰ ਝੱਖੜ ਜਾਰੀ ਸੀ। ਹੁਣ ਸੌਣ ਦਾ ਤਾਂ ਸਵਲ ਹੀ ਪੈਦਾ ਨਹੀਂ ਸੀ ਹੁੰਦਾ। ਸਮਾਨ ਵੀ ਸਾਰਾ ਭਿਜ ਗਿਆ।

## ਨੰਗਿਆਂ ਦਾ ਕਵੀ ਦਰਬਾਰ:—

ਇਸ ਤਰਾਂ ਕਾਬੂ ਆਏ ਨੌਜੁਆਨਾਂ ਦੀ ਸਥਿਤੀ ਵੇਖ ਕੇ ਕਵੀਆਂ ਨੇ ਦਾਅ ਲਾ ਲਿਆ। ਕਵੀ ਦਰਬਾਰ ਸ਼ੁਰੂ ਹੋ ਗਿਆ। ਸਵਾਏ ਕਛਹਿਰਿਆਂ ਦੇ ਹੋਰ ਕਪੜਾ ਨਾਂ ਕਵੀਆਂ-ਕਲਾਕਾਰਾਂ ਨੇ ਪਾਇਆ ਹੋਇਆ ਸੀ ਨਾਂ ਸਰੋਤਿਆਂ ਨੇ। ਮਾਸਟਰ ਅਮਰੀਕ ਸਿੰਘ, ਬਲਬੀਰ ਢਿਲੋਂ, ਗੁਰਦੇਵ ਕੋਇਲ, ਸੰਤੋਖ ਸਿੰਘ ਸਾਜਨ, ਬੇਅੰਤ ਸੋਖਲ ਅਤੇ ਇਕ ਦੋ ਹੋਰਾਂ ਨੇ ਕਵਿਤਾਵਾਂ ਤੇ ਗੀਤਾਂ ਦਾ ਪਰੋਗਰਾਮ ਚਾਲੂ ਕਰ ਦਿਤਾ। ਸਵੇਰੇ ਤਿੰਨ ਵਜੇ ਜਦੋਂ ਆਸਾ ਦੀ ਵਾਰ ਲਾਉਣ ਵਾਲਾ ਜਥਾ ਆਇਆ ਤਾਂ ਖਿਲਰੇ ਸਮਾਨ ਤੇ ਨੰਗੇ ਸਰੋਤਿਆਂ ਦਾ ਹਾਲ ਵੇਖ ਕੇ ਉਪਰ ਚਲਾ ਗਿਆ। ਆਸਾ ਦੀ ਵਾਰ ਉਪਰ ਸਤਿਗੁਰੂ ਜੀ ਦੇ ਨਿਵਾਸ ਸਥਾਨ ਤੇ ਹੀ ਲੱਗੀ। ਸਤਿਗੁਰੂ ਜੀ ਆਪ ਸਾਰੀ ਰਾਤ ਬੈਟਰੀ ਫੜ ਜੁਆਨਾਂ ਦੀ ਸੁਰੱਖਿਆ ਦਾ ਪਰਬੰਧ ਕਰਦੇ ਰਹੇ ਸਨ ਅਤੇ ਹੁਣ ਆਸਾ ਦੀ ਵਾਰ ਵਿਚ ਵੀ ਸਸ਼ੋਭਤ ਸਨ। ਝੱਖੜ ਰੁਕ ਗਿਆ ਸੀ। ਅਤੇ ੨੯ ਸਵੇਰੇ ਦਿਨ ਵਧੀਆ ਚੜ੍ਹਿਆ।

**ਸੰਗੀਤ ਸਮੇਲਨ ਮੰਡੀ:—**

੨੯-੬-੭੫ ਸੰਮੇਲਨ ਦਾ ਆਖਰੀ ਵਰਕਿੰਗ ਦਿਨ ਹੈ। ਕਲ ਸਵੇਰੇ ਹੀ ਸਮਾਪਤੀ ਹੋ ਜਾਣੀ ਹੈ । ਅੱਜ ਦਾ ਦਿਨ ਸਾਰਾ ਹੀ ਸੰਗੀਤ ਨੂੰ ਸਮਰਪਤ ਸੀ। ਨਾਮਧਾਰੀ ਧਰਮਸਾਲਾ ਵਿਚ ਸਵੇਰ ਦਾ ਪਰੋਗਰਾਮ ਵਿਦਿਆਰਥੀਆਂ ਦਾ ਸੀ। ਅਤੇ ਇਸ ਵਿਚ ਕਾਕਾ ਸੁਰਤਾਲ ਸਿੰਘ 'ਸਾਹਬੀ' ਜੰਮੂ. (ਗਇਣ), ਕੁਲਵੰਤ ਸਿੰਘ ਵਿਡਲ ਜਲੰਧਰ (ਤਬਲਾ) ਚਰਨ ਸਿੰਘ ਜੰਮੂ (ਸਿਤਾਰ) ਅਮਰੀਕ ਸਿੰਘ ਜੰਮੂ (ਗਾਇਣ) ਗੁਰਦੇਵ ਸਿੰਘ (ਸਰੋਦ) ਆਦਿ ਨੇ ਹਿਸਾ ਲਿਆ । ਉਸਤਾਦਾਂ ਚੋਂ ਸ: ਪਿਆਰਾ ਸਿੰਘ ਨੇ ਤਾਰ ਸ਼ਹਿਨਾਈ ਵਜਾਇਆ। ਪਰੋਗਰਾਮ ਵਿਚ ਹੀ ਉਸਤਾਦ ਅਮਜਦ ਅਲੀ ਦਿਲੀ ਤੋਂ ਕਾਰ ਰਾਹੀਂ ਪੁਜ ਚੁਕੇ ਸਨ ਨਾਲ ਕਿਸ਼ਨ ਮਹਾਰਾਜ।

**ਉਸਤਾਦ ਅਮਜਦ ਅਲੀ**

ਸ਼ਾਮ ਦਾ ਪਰੋਗਰਾਮ ਸਾਢੇ ਛੇ ਵਜੇ ਤੋਂ ਸ਼ੁਰੂ ਹੋਇਆ ਰਾਤ ਬਾਰਾਂ ਵਜੇ ਤਕ ਚਲਿਆ । ਪੰਡਤ ਮਨੋਹਰ ਲਾਲ ਦਾ ਗਾਇਣ ਤਬਲੇ ਤੇ ਪੰਡਤ ਰਮਾਂ ਕਾਂਤ, ਉਸਤਾਦ ਅਮਜਦ ਅਲੀ ਦਾ ਸਰੋਦ ਵਾਦਨ ਅਤੇ ਨਾਲ ਸੰਗਤ ਪੰਡਤ ਕਿਸ਼ਨ ਮਹਾਰਾਜ ਇਸ ਸਭਾ ਦੀਆਂ ਮੁਖ ਆਈਟਮਾਂ ਸਨ ਮੰਡੀ ਦੇ ਸ੍ਰੋਤੇ ਵੀ ਭਰਪੂਰ ਗਿਣਤੀ ਵਿਚ ਆਏ ਸਨ। ਇਹ ਮੰਡੀ ਦੇ ਸੰਗੀਤ ਇਤਿਹਾਸ ਵਿਚ ਯਾਦਗਰੀ ਦਿਨ ਸੀ।

**ਫੈਸਲੇ**

ਇਸ ਸੰਮੇਲਨ ਵਿਚ ਜੋ ਫੈਸਲੇ ਹੋਏ। ਉਹਨਾਂ ਚੋਂ ਕੁਝ :

ਨਾਮਧਾਰੀ ਪੰਥ ਵਲੋਂ ਇਕ ਰੋਜ਼ਾਨਾ ਅਖਬਾਰ ਜਾਰੀ ਕੀਤਾ ਜਾਵੇ ਅਤੇ ਦਿਲੀ ਤੋਂ ਕੀਤਾ ਜਾਵੇ।

ਇਸਤਰੀਆਂ ਦੀ ਜਥੇਬੰਦੀ ਕਾਇਮ ਕੀਤੀ ਜਾਵੇ ।

ਮੌਜੂਦਾ ਪ੍ਰਧਾਨ ਮਾਸਟਰ ਅਜੀਤ ਸਿੰਘ ਚੀਮਾਂ ਨੇ ਤਿਆਗ ਪੱਤਰ ਦਿਤਾ ਹੈ। ਉਹ ਇਕ ਸਾਲ ਹੋਰ ਸੇਵਾ ਕਰਨ। ਅਗੇ ਤੋਂ ਪਰਧਾਨਗੀ ਦੀ ਮਿਆਦ ਦੋ ਸਾਲ ਹੋਇਆ ਕਰੇਗੀ।

---

੩-੭-੭੫

**ਜੰਮੂ ਲਈ ਆਦੇਸ਼**

ਮੈਂ ਰੇਲਵੇ ਰੋਡ ਗਿਆ ਹੋਇਆ ਸੀ ਪਿਛੋਂ ਸਤਿਗੁਰ ਜੀ ਦੁਕਾਨ ਤੇ ਆਏ ਅਤੇ ਸਵੇਰੇ ਜੰਮੂ ਪਹੁੰਚਣ ਲਈ ਕਹਿ ਗਏ ।

੪-੭-੭੫

**ਇਕ ਦੀ ਥਾਂ ਦੋ ਮੇਲੇ**

ਅਸੀਂ (ਮੈਂ ਗੁਰਦਰਸ਼, ਸਤਵੰਤ ਅਤੇ ਅਜਮੇਰਸਿੰਘ) ੧੨ ਵਜੇ ਜੰਮੂ ਪੁਜ ਗਏ। ਮਾਡਰਨ ਗਨ ਵਰਕਸ ਵਾਲਿਆਂ ਵਲੋਂ ਮੇਲਾ ਸੀ ਇਸ ਮੇਲੇ ਦੇ ਨਾਲ ਹੀ ਸੰਗੀਤ ਦਾ ਵੀ ਵੱਡਾ ਪ੍ਰੋਗਰਾਮ ਸੀ । ਅਤੇ ਉਸਤਾਦ ਵਲਾਇਤ ਖਾਂ ਸਾਹਿਬ ਨੇ ਪੁਜਣਾ ਸੀ । ਪਰ ਸਕਤਰੇਤ ਪਧਰ ਤੇ ਕੁਝ ਗੜ ਬੜ ਹੋਣ ਕਰਕੇ ਖਾਂ ਸਾਹਿਬ ਵਲੋਂ ੧੭ ਨੂੰ ਪੁਜਣ ਦੀ ਸਹਿਮਤੀ ਦੀ ਤਾਰ ਮਿਲੀ ਇਸ ਤਰਾਂ ੪-੫-੬ ਜੁਲਾਈ ਨੂੰ ਅਖੰਡ ਪਾਠ ਤੇ ਮੇਲਾ ਅਤੇ ੧੭-੧੮ ਨੂੰ ਵਡੇ ਸੰਗੀਤ ਪ੍ਰੋਗਰਾਮ ਵਾਸਤੇ ਦਿਨ ਨਿਸ਼ਚਿਤ ਹੋਏ। ਇਸ ਤਰਾਂ ਜੰਮੂ ਵਾਲਿਆਂ ਨੂੰ ਇਕ ਦੀ ਬਜਾਏ ਦੋ ਮੇਲੇ ਮਿਲ ਗਏ।

ਮੈਂ ਜੰਮੂ ਦੋ ਕਾਰਨਾਂ ਕਰਕੇ ਜਾਣਾ ਸੀ ਇਕ ਤਾਂ ਸੰਗੀਤ ਦਾ ਪਕਾ ਪ੍ਰੋਗਰਾਮ ਬਣਾਉਣਾ ਸੀ ਅਤੇ ਦੂਸਰਾ ਜਦੋਂ ਦਾ ਜੰਮੂ ਤੋਂ ਆਇਆ ਸੀ ਦੁਬਾਰਾ ਗਿਆ ਨਹੀ ਸੀ ਡੇਹਰਾਦੂਨ ਘੁੱਗੀ (ਧਰਮਬੀਰ ਸਿੰਘ) ਉਸਤਾਦ ਵਲਾਇਤ ਖਾਂ ਸਾਹਿਬ ਪਾਸ ਗਿਆ ਹੋਇਆ ਸੀ। ਅਜੇ ਤਕ ਪ੍ਰੋਗਰਾਮ ਦੀ ਪ੍ਰੋੜਤਾ ਨਹੀਂ ਪੁਜੀ ਸੀ। ਉਦਰੋਂ ਪਹਿਲੇ ਮੇਲੇ ਤੇ ਹੀ ਮੇਰੇ ਵਾਇਲਿਨ ਦੇ ਉਸਤਾਦ ਪੰਡਤ ਗੁਰੂ ਪ੍ਰਸ਼ਾਦਿ ਸ਼ਰਮਾ ਅਲਾਹਾਬਾਦ ਤੋਂ ਆ ਚੁਕੇ ਸਨ। ਅਤੇ ਅਮਰੀਕ ਸਿੰਘ ਦੇ ਗਾਣੇ ਦੇ ਉਸਤਾਦ ਸੁਜਾਤ ਹੁਸੈਨ ਰਾਮਪੁਰ ਵਾਲੇ ਆਏ ਹੋਏ ਸਨ।

**ਮਾਡਰਨ ਗਨ ਫੈਕਟਰੀ ਵਿਚ ਮੇਲਾ:—**

ਮਾਡਰਨ ਗਨ ਫੈਕਟਰੀ ਪੁਜ ਕੇ ਕੁਝ ਛਕਣ ਉਪਰੰਤ ਆਰਾਮ ਕਰਨਾ ਚਾਹਿਆ। ਪਰ ਕੋਈ ਗੱਲ ਨਾ ਬਣੇ। ਸ: ਬਖਸ਼ੀਸ਼ ਸਿੰਘ, ਚਰਨ ਸਿੰਘ ਤੇ ਮੈਂ ਫਿਰ ਕਾਰ ਲੈ ਕੇ ਹੋਟਲ ਸਿਟੀ ਸੈਂਟਰ ਗਏ। ਪੰਡਤ ਗੁਰੂ ਪ੍ਰਸ਼ਾਦਿ ਜੀ ਤੇ ਉਸਤਾਦ ਸੁਜਾਤ ਖਾਂ ਨੂੰ ਮਿਲੇ, ਵਾਚਸਪਤੀ ਸ਼ਰਮਾ, ਕ੍ਰਿਸ਼ਨ ਜੀ, ਸ੍ਰੀ ਪੁਸ਼ਕਰ ਨਾਥ ਆਦਿ ਕਲਾਕਾਰਾਂ ਨੂੰ ਸੱਦਾ ਦੇ ਕੇ ਆਏ ਅਤੇ ੫-੭-੭੫ ਵਾਲੇ ਪਰੋਗਰਾਮ ਵਾਸਤੇ ਬੁਕ ਕਰ ਆਏ। ਸ਼ਾਮ ਨਿਤਨੇਮ ਬਾਅਦ ਕਾਕਾ ਅਮਰਜੀਤ ਸਿੰਘ ਦਾ ਵਾਇਲਨ ਵਾਦਨ ਹੋਇਆ। ਤਬਲੇ ਤੇ ਉਸ ਦਾ ਭਰਾ ਬਲਬੀਰ ਸਿੰਘ ਸੀ। ਇਹ ਦੋਵੇਂ ਬੱਚੇ ਸ੍ਰੀ ਪ੍ਰੀਤਮ ਸਿੰਘ (ਰੇਡੀਓ ਕਸ਼ਮੀਰ ਜੰਮੂ) ਦੇ ਲੜਕੇ ਹਨ ਅਜ ਸ਼ਾਮ ਕਲਾਕਾਰਾਂ ਦਾ ਲੰਗਰ ਵੀ

ਫੈਕਟਰੀ ਹੀ ਸੀ। ਉਹਨਾਂ ਆਪ ਲੰਗਰ ਵਿਚ ਛਕਣ ਦੀ ਖਾਹਸ਼ ਜ਼ਾਹਰ ਕੀਤੀ ਸੀ।

੫-੭-੭੫

ਰਾਤ ਚੰਨ (ਚਰਨ ਸਿੰਘ) ਕੇ ਘਰ ਸੁੱਤਾ। ਸਵੇਰੇ ਦੋ ਵਜੇ ਉਠ ਕੇ ਇਸ਼ਨਾਨ ਆਦਿ ਕਰਕੇ ੩-੩੦ ਤੇ ਫੈਕਟਰੀ ਪੁਜ ਕੇ ਆਸਾ ਦੀ ਵਰ ਸ਼ੁਰੂ ਕੀਤੀ। ਸਤਿਗੁਰੂ ਜੀ ਛੇਵੇਂ ਸਤਵੇਂ ਸਲੋਕ ਤੇ ਹੀ ਆ ਗਏ। ਉਹਨਾਂ ਆਪ ਕੀਰਤਨ ਕੀਤਾ ਫਿਰ ਵਾਰ ਕੀਰਤਨ ਵਿਚ ਪ੍ਰੀਤਮ ਸਿੰਘ ਜੀ ਵਾਇਲਿਨ ਲੈ ਕੇ ਆ ਗਏ। ਬਲਬੀਰ ਨੇ ਤਬਲਾ ਨਾਲ ਵਜਾਇਆ। ੮ ਵਜੇ ਅਖੰਡ ਪਠ ਦਾ ਭੋਗ ਪਿਆ ਉਤਰੰਤ ਸਤਿਗੁਰੂ ਜੀ ਨੇ ਪਰ-ਵਚਨ ਕੀਤੇ। ਬਾਅਦ ਵਿਚ ਪੰਡਤ ਗੋਪਾਲ ਸਿੰਘ ਜੀ ਦਾ ਦੀਵਾਨ ਲਗਾ। ਦੁਪਹਿਰ ਭਾਰੀ ਲੰਗਰ ਹੋਇਆ। ਰਾਤ ਗੁਰੂ ਪ੍ਰਸਾਦਿ ਜੀ ਦਾ ਵਾਇਲਿਨ ਵਾਦਣ ਹੋਇਆ। ਪ੍ਰੋਗਰਾਮ ੮ ਦੀ ਬਜਾਏ ੯-੩੦ ਸ਼ੁਰੂ ਹੋਇਆਂ। ਸਤਿਗੁਰੂ ਜੀ ਨੇ ਵਾਇ-ਲਿਨ ਪੂਰੀ ਸੁਣੀ ਪਰ ਖਾਂ ਸਾਹਿਬ ਨੂੰ ਥੋਹੜਾ ਸੁਣ ਕੇ ਫਰ ਚਲੇ ਗਏ। ਪ੍ਰੋਗਰਾਮ ਚਲਦਾ ਰਿਹਾ।

੬-੭-੭੫

ਆਸ ਸੀ ਉੱਠਕੇ ਸਤਿਗੁਰੂ ਜੀ ਨੂੰ ਫੈਕਟਰੀ ਜਾ ਕੇ ਵਿਦਾ ਕਰਾਂਗੇ। ਪਰ ਜਾਗ ਹੀ ਸਵੇਰ ਪੰਜ ਵਜੇ ਆਈ। ਚੰਨ ਨੂੰ ਜਗਾਇਆ ਬਾਹਰ ਕੋਈ ਗੱਡੀ ਨਹੀ ਸੀ ਸਤਿਗੁਰੂ ਜੀ ਜਾ ਚੁਕੇ ਸਨ।

## ਉਸਤਾਦ ਵਲਾਇਤ ਖਾਂ ਪ੍ਰੋਗਰਾਮ ਦੀ ਅਨਿਸ਼ਚਤਾ

੮-੭-੭੫ ਤੱਕ ਜੰਮੂ ਵਿਚ ਉਸਤਾਦ ਵਲਾਇਤ ਖਾਂ ਸਾਹਿਬ ਦੇ ਪ੍ਰੋਗਮਾਮ ਦੀ ਅਜੇ ਤੱਕ ਪ੍ਰਪਤਾ ਨਹੀਂ ਸੀ ਹੋਈ। ਮੈਂ ਆਪਣੇ ਗਵਾਂਢੀ ਸ: ਸਕੱਤਰ ਸਿੰਘ ਨੂੰ ਅੰਮ੍ਰਿਤਸਰੋਂ ਸ: ਅਵਤਾਰ ਸਿੰਘ ਕੋਲੋਂ ਪਤਾ ਲਿਆਉਣ ਲਈ ਕਿਹਾ। ਸਕਤਰ ਸਿੰਘ ਰੋਜ਼ ਅਮ੍ਰਿਤਸਰ ਜਾਂਦਾ ਹੈ।

੧੧-੭-੭੫

ਜੰਮੂ ਚਰਨ ਸਿੰਘ ਨੂੰ ਕਾਰਡ ਲਿਖਿਆ। ਸਕਤਰ ਸਿੰਘ ਜਾ ਨਹੀਂ ਸਕਿਆ।

੧੨-੭-੭੫

ਭੈਣੀ ਸਾਹਿਬ ਤੋਂ ਅਵਤਾਰ ਸਿੰਘ ਉਪਰੇਟਰ ਦਾ ਫੋਨ ਆਇਆ। ਪੁਛਿਆ ਕੀ ਪੰਡਤ ਕ੍ਰਿਸ਼ਨ ਮਹਾਰਾਜ ਨੂੰ ਲੈ ਆਈਏ। ਮੈਂ ਕਿਹਾ ਲੈ ਆਓ।

੧੩-੭-੭੫ :—ਪ੍ਰਪਤਾ

ਦਿਲੀ ਤੋਂ ਸ: ਹਰਮੀਤ ਸਿੰਘ ਆਇਆ। ਕਹਿਣ ਲੱਗਾ ਕਿ ਜੰਮੂ ਸੰਮੇਲਨ ੧੭-੧੮ ਨੂੰ ਹੀ ਹੈ। ਦੁਪਿਹਰ ਜੰਮੂ ਤੋਂ ਚਰਨ ਸਿੰਘ ਆ ਗਿਆ ਮੇਲੇ ਦਾ ਪਤਾ ਲੈਣ। ਹਰਮੀਤ ਸਿੰਘ ਚਰਨ ਸਿੰਘ ਸ੍ਰਿ ਭੈਣੀ ਸਾਹਿਬ ਚਲੇ ਗਏ। ਪ੍ਰੋਗਰਾਮ ਵਿਚ ਕੇਵਲ ਚਾਰ ਦਿਨ ਬਾਕੀ ਹਨ। ਅਤੇ ਸਾਰਾ ਕੰਮ ਕਰਨ ਵਲਾ ਹੈ।

੧੪-੭-੭੫ : - ਪ੍ਰੋਗਰਾਮ ਨਿਸਚਿਤ

ਅਮ੍ਰਿਤਸਰ ਤੋ ਸਕਤਰ ਸਿੰਘ ਦਾ ਫੋਨ ਆਇਆ। ਖਾਂ ਸਾਹਿਬ ਦਾ ਜੰਮੂ ਵਿਖੇ ਪਰੋਗਰਾਮ ਨਿਸਚਿਤ ਹੈ। ਉਧਰੋਂ ਭੈਣੀ ਸਾਹਿਬ ਤੋਂ ਚਰਨ ਸਿੰਘ ਤੇ ਹਰਮੀਤ ਸਿੰਘ ਮੇਲਾ ਕਨਫਰਮ ਕਰਕੇ ਆ ਗਏ। ਆਣ ਕੇ ਫਟਾ ਫਟ ਕਾਰਡ ਛਾਪੇ। ਚੰਨ ਕਾਰਡ ਲੈ ਕੇ ਜੰਮੂ ਚਲਾ ਗਿਆ। ਪਰੋਗਰਾਮ ਅਨੁਸਾਰ ਉਸਤਾਦ ਵਲਾਇਤ ਖਾਂ ਸਾਹਿਬ ੧੬ ਜੁਲਾਈ ਨੂੰ ਜਲੰਧਰ ਕਾਰ ਰਾਹੀਂ ਪੁਜਣਗੇ ਅਤੇ ਹੋਟਲ ਸਕਾਈ ਲਾਰਕ ਵਿਚ ਠਹਿਰਣਗੇ। ਸਕਾਈ ਲਾਰਕ ਵਿਚ ਕਮਰਾ ਬੁਕ ਕਰਵਾ ਦਿਤਾ।

੧੫-੭-੭੫

ਵੀਰੇਂਦਰ, ਗੁਰਦਿਆਲ ਸਿੰਘ ਆਦਿ ਸੰਗੀਤਕ ਗਰੁਪ ਨੂੰ ਖਾਨ ਸਾਹਿਬ ਦੇ ਆਉਣ ਦੀ ਸੂਚਨਾ ਪਹੁੰਚਾਈ

੧੬-੭-੭੫

### ਜਲੰਧਰ

### ਖਾਂ ਸਾਹਿਬ ਦੀ ਆਮਦ

ਸ਼ਾਮ ਨੂੰ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੂੰ ਫੋਨ ਆਇਆ ਕਿ ਸਤਿਗੁਰੂ ਜੀ ਸ: ਸਾਧੂ ਸਿੰਘ ਸੰਤ ਇਨਜੀਨਅਰਿੰਗ) ਦੇ ਘਰ ਆਏ ਹਨ। ਕਵੀ ਜੀ ਮੈਨੂੰ ਲੈ ਕੇ ਉਥੇ ਪੁਜੇ ਅਜਮੇਰ ਸਿੰਘ ਵੀ ਆ ਗਿਆ। ਸਤਿਗੁਰੂ ਜੀ ਨੇ ਦਸਿਆ ਕਿ ਉਸਤਾਦ ਵਲਾਇਤ ਖਾਂ ਸਵੇਰੇ ਗਿਆਰਾਂ ਵਜੇ ਦਿਲੀ ਤੋਂ ਚਲੇ ਹਨ। ਸਕਾਈ ਲਾਰਕ ਹੋਟਲ ਫੋਨ ਕੀਤਾ। ਪਰ ਅਜੇ ਅਪੜੇ ਨਹੀਂ ਸਨ। ਸਤਿਗੁਰੂ ਜੀ ਹੋਰ ਦਸਿਆ ਕਿ ਦਿਲੀ ਤੋਂ ਇਕ ਮੋਟਾਡੋਰ ਗੱਡੀ ਆ ਰਹੀ ਹੈ। ਲੁਧਿਆਣੇ ਫੋਨ ਕਰਕੇ ਗੱਡੀ ਵਾਲਿਆਂ ਨੂੰ ਸੂਚਨਾ ਪਹੁੰਚਾਓ

ਕਿ ਜਲੰਧਰ ਤੋਂ ਹੋ ਕੇ ਸਵਾਰੀਆਂ ਲੈ ਕੇ ਜਾਣ । ਢੂੰਘੀ ਸ਼ਾਮ ਤਕ ਖਾਂ ਸਾਹਿਬ ਦੀ ਕੋਈ ਸੂਚਨਾ ਨਹੀਂ ਸੀ । ਮੈਂ ਲੁਧਿਆਣੇ ੨੬੦੪੦ ਤੇ ਕਾਲ ਬੁਕ ਕਰਾ ਕੇ ਬੈਠਾ ਸੀ ਕਿ ਸਾਹਮਣੇ ਸੜਕ ਤੇ ਕਾਲੀ ਟਯੋਟਾ ੮ ਗੱਡੀ ਲੰਘੀ। ਵਿਚ ਪ੍ਰੀਤਮ ਸਿੰਘ ਡਰਾਈਵਰ ਤੇ ਸ: ਅਵਤਾਰ ਸਿੰਘ ਅੰਮ੍ਰਿਤਸਰ ਸਨ। ਉਹਨਾਂ ਨੂੰ ਰੋਕਿਆ ਉਹਨਾਂ ਦਸਿਆ ਕਿ ਖਾਂ ਸਾਹਿਬ ਸਕਾਈਲਾਰਕ ਪੁਜ ਗਏ ਹਨ ਅਤੇ ਉਹ ਦੱਸਣ ਆਏ ਹਨ। ਉਹ ਘਰੋਂ ਹੋ ਕੇ ਫੇਰ ਹੋਟਲ ਚਲੇ ਗਏ ਤੇ ਫ਼ੇਰ ਰਾਤ ਦੇਰ ਨਾਲ ਆਣ ਕੇ ਸੁਤੇ।

੧੭-੭-੭੫

**'ਸੰਗੀਤਕਾਰਾਂ ਦੀਆਂ ਗਡੀਆਂ**

ਦਿਲੀ ਵਾਲੀ ਮੇਟ ਡੋਰ ਵਿਚ ਸੇਠ ਸੁਰਿੰਦਰ ਸਿੰਘ ਮਨਚੰਦਾ, ਗੁਰਦੇਵ ਸਿੰਘ ਸਰੋਦ ਵਾਦਕ, ਹਰਭਜਨ ਸਿੰਘ ਆਦਿਕ ਆਏ। ਅਵਤਾਰ ਸਿੰਘ ਤੇ ਖਾਂ ਸਾਹਿਬ ਹੋਰਾਂ ਨੂੰ ਜਲੰਧਰ ਛੱਡ ਕੇ ਅਸੀਂ ਇਥੋਂ ੧੦-੩੦ ਵਜੇ ਜੰਮੂ ਲਈ ਚਲੇ। ਥੋਹੜਾ ਚਿਰ ਮਾਧੋਪੁਰ ਹੈਡ ਤੇ ਠਹਿਰੇ ਅਤੇ ਦੁਧ ਪਾਨ ਕੀਤਾ। ਜਦ ਲਖਣਪੁਰ ਵਿਖੇ ਕਸ਼ਮੀਰ ਵਿਚ ਪਰਵੇਸ਼ ਕਰਨ ਲਈ ਟੋਲ ਕਟਾਉਣ ਲਈ ਰੁੱਕੇ ਤਾਂ ਉਥੇ ਹਰਪਾਲ ਸਿੰਘ ਫਿਰਦਾ ਮਿਲ ਗਿਆ। ਹਰਪਾਲ ਪੰਡਤ ਕਿਸ਼ਨ ਮਹਾਰਾਜ ਦਾ ਤਬਲੇ ਦਾ ਸ਼ਾਗਿਰਦ ਹੈ। ਇਸ ਨੂੰ ਤਾਂ ਪੰਡਤ ਜੀ ਦੇ ਨਾਲ ਹੀ ਰੇਲ ਰਾਹੀਂ ਜੰਮੂ ਪੁਜਿਆ ਹੋਣਾ ਚਾਹੀਦਾ ਸੀ। ਉਸ ਨੇ ਦਸਿਆ ਕਿ ਬਾਰਸ਼ਾਂ ਕਰਕੇ ਰੇਲ ਲਾਈਨਾਂ ਨੂੰ ਬਹੁਤ ਨੁਕਸਾਨ ਪੁੱਜਾ ਹੈ ਤੇ ਰੇਲ ਗੱਡੀ ਪਠਾਨਕੋਟ ਤੋਂ ਅਗੇ ਨਹੀਂ ਜਾ ਰਹੀ। ਇਸ ਵਾਸਤੇ ਟੈਕਸੀ ਕਰਕੇ ਪਠਾਨਕੋਟ ਤੋਂ ਚਲੇ ਹਾਂ। ਅਸੀਂ ਪੰ: ਕਿਸ਼ਨ ਮਹਾਰਾਜ ਨੂੰ ਟੈਕਸੀ ਵਿਚ ਮਿਲੇ ਅਤੇ ਆਪਣੀ ਗੱਡੀ ਵਿਚ ਹੀ ਜਾਣ ਵਾਸਤੇ ਬੇਨਤੀ ਕੀਤੀ ਪਰ ਉਹ ਟੈਕਸੀ ਬੁਕ ਕਰ ਕੇ ਲੈ ਆਏ ਹੋਏ ਸਨ। ਹੁਣ ਸਾਡੀਆਂ ਗੱਡੀਆਂ ਨਾਲੋ ਨਾਲ ਜਾ ਰਹੀਆਂ ਸਨ ਅਤੇ ਕਿਤੇ ਪਿਛੇ ਉਸਤਾਦ ਵਲਾਇਤ ਖਾਂ ਆ ਰਹੇ ਸਨ।

**ਬਿਖੜਾ ਪੈਂਡਾ ਦੁਰਘਟਨਾਵਾਂ**

ਸਾਂਬੇ ਤੋਂ ਦਸ ਕੁ ਮੀਲ ਪਹਿਲਾਂ ਇਕ ਨਾਲਾ ਹੜ੍ਹ ਆਇਆ ਹੋਇਆ ਸੀ ਸੜਕ ਦੀਆਂ ਸਲੈਬਾਂ ਪੁਟੀਆਂ ਹੋਈਆਂ ਸਨ। ਰੇਲ ਪੁਲ ਨੂੰ ਨੁਕਸਾਨ ਹੋਇਆ ਸੀ ਤੇ ਲਾਈਨਾ ਕਮਾਨ ਵਾਂਗ ਲਟਕ ਰਹੀਆਂ ਸਨ।

ਸਤਿਗੁਰੂ ਜੀ ਕਾਰ ਰਾਹੀਂ ਜੰਮੂ ਪੁਜ ਚੁਕੇ ਸਨ। ਉਥੋਂ ਉਹਨਾਂ ਦੋ ਜੀਪਾਂ ਭੇਜੀਆਂ ਸਨ। ਪਾਣੀ ਵਿਚ ਗੱਡੀਆਂ ਖਿਚਣ ਲਈ। ਅਤੇ ਕੁਝ ਫਲ ਛਕਣ ਲਈ ਭੇਜੇ। ਖੈਰ ਹੁਣ ਗਡੀਆਂ ਤਾਂ ਜੀਪਾਂ ਦੀ ਮਦਦ ਤੋਂ ਬਗੈਰ ਹੀ ਨਿਕਲ ਗਈਆਂ ਪਰ ਅਸੀਂ ਉਥੇ ਕੁਝ ਦੇਰ ਰੁਕੇ ਰਹੇ। ਇਸ ਵੇਲੇ ਬਸਾਂ ਤਾਂ ਸੜਕ ਤੋਂ ਲਾਂਭੇ ਹੋ ਕੇ ਵਗਦੇ ਪਾਣੀ ਵਿਚੋਂ ਹੀ ਲੰਘ ਰਹੀਆਂ ਸਨ। ਕਾਰਾਂ ਸਵਾਰੀਆਂ ਉਤਾਰ ਕੇ ਸੜਕ ਦੇ ਕੰਢੇ ਕੰਢੇ ਇਸ਼ਾਰੇ ਦੀ ਮਦਦ ਨਾਲ ਲੰਘ ਰਹੀਆਂ ਸਨ ਜਾਂ ਧੱਕਾ ਲਗਾ ਕੇ ਲਿਆਂਦੀਆਂ ਜਾ ਰਹੀਆਂ ਸਨ। ਸਿਵਲ ਅਤੇ ਮਿਲਟਰੀ ਦੀਆਂ ਕਈ ਗੱਡੀਆਂ ਉਲਟੀਆਂ ਪਈਆਂ ਸਨ। ਪਤਾ ਲੱਗਾ ਫੌਜ ਦਾ ਇਕ ਬ੍ਰਗੇਡੀਅਰ ਅਤੇ ਕੁਝ ਹੋਰ ਲੋਕ ਇਸ ਦੁਰਘਟਨਾ ਵਿਚ ਮਰ ਚੁਕੇ ਸਨ। ਰਸਤੇ ਵਿਚ ਕਈ ਥਾਂਈ ਰੇਲ ਹੇਠੋਂ ਸ਼ਤੀਰੀਆਂ ਨਿਕਲ ਕੇ ਰੁੜ ਗਈਆਂ ਸਨ। ਅਗੇ ਜਾ ਕੇ ਵੇਖਿਆ ਬਸੰਤਰ ਨਦੀ ਤੇ ਬਣਿਆ ਰੇਲ ਪੁਲ ਵੀ ਬੁਰੀ ਤਰ੍ਹਾਂ ਖਰਾਬ ਹੋਇਆ ਪਿਆ ਸੀ। ਸੜਕ ਵੀ ਬਹੁਤ ਖਰਾਬ ਹੋ ਚੁਕੀ ਸੀ ਪਰ ਅਸੀਂ ਜਿਵੇਂ ਕਿਵੇਂ ਜੰਮੂ ਪੁਜ ਗਏ ਤੇ ਥੋਹੜੀ ਦੇਰ ਵਿਚ ਇਸ਼ਨਾਨ ਕਰ ਲੰਗਰ ਛੱਕ ਦਿਵਾਨ ਵਿਚ ਵੀ ਪੁਜ ਗਏ। ਜੀਪਾਂ ਵਾਲੇ ਵੀ ਖਾਂ ਸਾਹਿਬ ਨੂੰ ਡਾਕ ਬੰਗਲੇ ਛੱਡ ਕੇ ਆ ਗਏ ਸਨ। ਦੀਵਾਨ ਤੋਂ ਉੱਠ ਕੇ ਸਤਿਗੁਰੂ ਜੀ ਨੇ ਡਾਕ ਬੰਗਲੇ ਜਾ ਖਾਂ ਸਾਹਿਬ ਤੇ ਪੰਡਤ ਕਿਸ਼ਨ ਮਹਾਰਾਜ ਨੂੰ ਦਰਸ਼ਨ ਦਿਤੇ ਤਾਂ ਅਸੀਂ ਵੀ ਮਿਲ ਆਏ।

ਛੋਟਾ ਸੰਗੀਤ ਦਰਬਾਰ।

ਰਾਤ ਨੂੰ ਇਕ ਛੋਟਾ ਜਿਹਾ ਸੰਗੀਤ ਦਰਬਾਰ ਹੋਇਆ ਇਸ ਵਿਚ ਇਹਨਾਂ ਕਲਾਕਾਰਾਂ ਨੇ ਭਾਗ ਲਿਆ।

੧. ਸਤਿਪਾਲ ਸਿੰਘ—ਬੰਸਰੀ ੨. ਬਲਦੇਵ ਸਿੰਘ ਰਾਣੀਆਂ ਅਮ੍ਰਿਤਸਰ (ਗਾਇਣ) ੩. ਕੁਲਵੰਤ ਸਿੰਘ ਤੇ ਕੁਲਵੰਤ ਸਿੰਘ ਜਲੰਧਰ (ਗਾਇਣ) ਧਰੁਪਦ ਮਾਲਕੌਂਸ ੪. ਸੁਰਿੰਦਰ ਸਿੰਘ ਜਲੰਧਰ (ਗਾਇਣ) ਭੂਪਾਲੀ ੫. ਕੁਲਜਿੰਦਰ ਸਿੰਘ (ਗਾਇਣ-ਰਾਗ ਮਾਲਕੌਂਸ) ਅਤੇ ਧਰਮਬੀਰ ਸਿੰਘ (ਸਿਤਾਰ)

ਇਸ ਸਭਾ ਵਿਚ ਪੰਡਤ ਕਿਸ਼ਨ ਮਹਾਰਾਜ, ਉਸਤਾਦ ਵਲਾਇਤ ਖਾਂ ਦੇ ਸਾਹਿਬਜ਼ਾਦੇ ਸ਼ੁਜਾਤ ਹੁਸੈਨ ਖਾਂ ਅਤੇ ਉਹਨਾਂ ਦੇ ਤਬਲਾ ਵਾਦਕ ਅਸਲਮ ਖਾਂ ਵੀ ਪਧਾਰੇ।

ਸੰਗੀਤ ਸਭਾ ਪਿਛੋਂ ਇਕ ਘੰਟਾ ਪੰਡਤ ਗੋਪਾਲ ਸਿੰਘ ਜੀ ਦਾ ਦੀਵਾਨ ਸਜਿਆ।

੧੯-੭-੭੫ :— ਜੰਮੂ

ਸਵੇਰੇ ਰਾਗੀ ਦਰਸ਼ਨ ਸਿੰਘ ਖਜ਼ਾਨ ਸਿੰਘ ਹੋਰਾਂ ਦੀ ਆਸਾ ਦੀ ਵਾਰ ਦਾ ਕੀਰਤਨ ਹੋਇਆ ਉਸ ਤੋਂ ਬਾਅਦ ਸੰਗੀਤ ਦਾ ਪ੍ਰੋਗਰਾਮ ਹੋਇਆ। ਇਹ ਪ੍ਰੋਗਰਾਮ ਬਚਿਆਂ ਅਤੇ ਨੌਜੁਆਨਾਂ ਦਾ ਸੀ। ਇਸ ਵਿਚ ਉਸਤਾਦ ਵਲਾਇਤ ਖਾਂ ਨੇ ਆਉਣਾ ਸੀ। ਉਹਨਾਂ ਦਾ ਵਕਤ ੯ ਤੋਂ ੧੧ ਸੀ ਪਰ ੧੦-੩੦ ਵਜੇ ਹੀ ਆ ਸਕੇ। ਉਸ ਤੋਂ ਪਹਿਲਾਂ ਮਹਾਰਾਜ ਬੀਰ ਸਿੰਘ ਜੀ ਦਾ ਗਾਇਨ ਹੋਇਆ ਅਤੇ ਕੁਝ ਪ੍ਰੋਗਰਾਮ ਹੋਰ ਵੀ ਬਹੁਤ ਵਧੀਆ ਹੋਇਆ। ਉਸਤਾਦ ਸਾਹਿਬ ਅਤੇ ਪੰਡਤ ਕਿਸ਼ਨ ਮਹਾਰਾਜ ਦੇ ਸਾਹਮਣੇ ਜੋ ਪ੍ਰੋਗਰਾਮ ਹੋਇਆ ਉਹ ਇਸ ਪ੍ਰਕਾਰ ਸੀ।

੧. ਕਾਕਾ ਸੁਰਤਾਲ ਸਿੰਘ ਗਾਣ: ਅਹੀਰ ਭੈਰਵ: ਮੇਰਾ ਮਨ ਲੋਚੈ ਗੁਰ ਦਰਸਨ ਤਾਈਂ।

੨. ਹਰਜੀਤ ਸਿੰਘ ਜਲੰਧਰ—ਤਬਲਾ ਤੀਨ ਤਾਲ

੩. ਬਲਜੀਤ ਸਿੰਘ ਅੰਮ੍ਰਿਤਸਰ—ਗਾਣਾ ਅਹੀਰ ਭੈਰਵ

੪. ਅਮਰਜੀਤ ਸਿੰਘ ਵਾਇਲਨ — ਬਲਬੀਰ ਸਿੰਘ ਤਬਲਾ — ਰਾਗ ਬਸੰਤ ਮੁਖਾਰੀ

੫. ਗੁਰਦੇਵ ਸਿੰਘ—ਰਾਗ ਗੂਜਰੀ ਟੋਡੀ — ਤਬਲੇ ਤੇ ਅਸਲਮ ਖਾਂ।

ਇਹ ਪ੍ਰੋਗਰਾਮ ਇਕ ਵਜੇ ਸਮਾਪਤ ਹੋਇਆ ਮਹਾਨ ਕਲਾਕਾਰਾਂ ਨੇ ਪ੍ਰੋਗਰਾਮ ਵਿਚ ਹਿਸਾ ਲੈਣ ਵਾਲੇ ਕਲਾਕਾਰਾਂ ਨੂੰ ਰੱਜ ਰੱਜ ਕੇ ਆਸ਼ੀਰਵਾਦ ਦਿਤੀ। ਪ੍ਰੋਗਰਾਮ ਬਾਅਦ ਸ਼ਾਮ ਦੇ ਵਡੇ ਪ੍ਰੋਗਰਾਮ ਵਾਸਤੇ ਗੁਲਾਬ ਭਵਨ ਤਿਆਰੀ ਕਰਨ ਲਈ ਚਲੇ ਗਏ।

## ਗੁਲਾਬ ਭਵਨ ਵਿਚ ਪ੍ਰੋਗਰਾਮ

ਗੁਲਾਬ ਭਵਨ ਜੰਮੂ ਦਾ ਪਰਮੁਖ ਹਾਲ ਹੈ। ਸੰਗੀਤ ਦੇ ਲਿਹਾਜ਼ ਨਾਲ ਭਾਵੇਂ ਬਹੁਤ ਠੀਕ ਨਹੀਂ ਪਰ ਸ਼ਹਿਰ ਦੇ ਮੁਖ ਪ੍ਰੋਗਰਾਮ ਇਥੇ ਆਯੋਜਿਤ ਹੁੰਦੇ ਹਨ। ਅਜੇ ਸਤਿਗੁਰੂ ਜੀ ਭਾਵੇਂ ਪੁਜੇ ਨਹੀਂ ਸਨ ਪਰ ਉਹਨਾਂ ਦੇ ਹੁਕਮ ਅਨੁਸਾਰ ਅਸੀਂ ਪ੍ਰੋਗਰਾਮ ਚਾਲੂ ਕਰ ਦਿਤਾ ਸੀ। ਸਭ ਤੋਂ ਪਹਿਲਾਂ ਸਤਿਪਾਲ ਸਿੰਘ ਜੰਮੂ ਵਾਲੇ ਨੇ ਬੰਸਰੀ ਵਾਦਨ ਕੀਤਾ। ਹੁਣ ਸਤਿਗੁਰੂ ਜੀ ਹਾਲ ਵਿਚ ਪਧਾਰੇ ਤਾਂ ਸਭ ਦਰਸ਼ਕਾਂ ਸ੍ਰੋਤਿਆਂ ਨੇ ਉਠ ਕੇ ਸੁਆਗਤ ਕੀਤਾ। ਜੰਮੂ ਦੇ ਨਾਮਧਾਰੀ ਮਿਉਂਸਪਲ ਕਮਿਸ਼ਨਰ ਸ: ਪ੍ਰੀਤਮ ਸਿੰਘ ਨੇ ਡਵੀਯਨਲ ਕਮਿਸ਼ਨਰ, ਜੰਮੂ ਯੂਨੀਵਰਸਟੀ ਦੇ ਵਾਈਸ ਚਾਂਸਲਰ ਅਤੇ ਹੋਰ ਅਧਿਕਾਰੀਆਂ ਅਤੇ ਸੰਗੀਤਕ ਹਸਤੀਆਂ ਦਾ ਤੁਆਰਫ ਸਤਿਗੁਰੂ ਜੀ ਨਾਲ ਕਰਾਇਆ। ਫੇਰ ਸਟੇਜ ਤੇ ਖਲੋ ਹੋ ਕੇਸਤਿਗੁਰੂ ਜੀ ਨੇ ਲੋਕਾਂ ਦਾ ਸੁਆਗਤ ਕਬੂਲ ਕਰ ਕੇ ਉਹਨਾਂ ਨੂੰ ਬੈਠਣ ਦਾ ਇਸ਼ਾਰਾ ਕੀਤਾ। ਹੁਲਾਸ ਮਈ ਵਾਤਾਵਰਨ ਵਿਚ ਪ੍ਰੋਗਰਾਮ ਫਿਰ ਸ਼ੁਰੂ ਹੋਇਆ। ਸਟੇਜ ਦੀ ਜ਼ਿਮੇਵਾਰੀ ਮੇਰੀ ਲਾਈ ਗਈ ਸੀ। ਬਹੁਤ ਹੀ ਸੰਖੇਪ ਸ਼ਬਦਾਂ ਵਿਚ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਤਿਹਾਸ ਅਤੇ ਸੰਗੀਤ ਪ੍ਰੇਮ ਦਸਿਆ। ਇਹ ਵੀ ਕਿਹਾ ਕਿ ਜੰਮੂ ਨਿਵਾਸੀ ਨਾਮਧਾਰੀ ਕਾਫੀ ਸਮੇਂ ਤੋਂ ਸਥਾਨਕ ਪੱਧਰ ਤੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਣ ਕਰਦੇ ਆ ਰਹੇ ਹਨ ਅਤੇ ਇਸ ਵਾਰ ਕੌਮਾਂਤਰੀ ਪਧਰ ਦੇ ਕਲਾਕਾਰ ਆਏ ਹਨ।

ਉਸਤਾਦ ਵਲਾਇਤ ਖਾਂ ਕੁਝ ਲੇਟ ਹ ਗਏ। ਅਸੀਂ ਵਾਰੀ ਵਾਰੀ ਨਾਮਧਾਰੀ ਵਿਦਿਆਰਥੀਆਂ ਨੂੰ ਸਟੇਜ ਤੇ ਲਿਆ ਕੇ ਪਰੋਗਰਾਮ ਚਲਾਉਂਦੇ ਰਹੇ। ਇਕ ਮਿੰਟ ਵੀ ਸਟੇਜ ਖਾਲੀ ਨਹੀਂ ਰਿਹਾ। ਉਸਤਾਦ ਵਲਾਇਤ ਖਾਂ ਦਾ ਜੰਮੂ ਇਹ ਪਹਿਲਾ ਪਰੋਗਰਾਮ ਸੀ। ਸਰੋਤੇ ਉਤਸੁਕਤਾ ਨਾਲ ਬੈਠੇ ਰਹੇ। ਉਸਤਾਦ ਵਲਾਇਤ ਖਾਂ ਦੇ ਨਾਲ ਸਿਤਾਰ ਤੇ ਜੁਗਲਬੰਦੀ ਉਹਨਾਂ ਦੇ ਸਪੁਤਰ ਸ਼ੁਜਾਤ ਹੁਸੈਨ ਕਰ ਰਹੇ ਸਨ। ਤਬਲੇ ਤੇ ਪੰਡਤ ਕਿਸ਼ਨ ਮਹਾਰਾਜ ਬੈਠੇ ਸਨ। ਖਾਂ ਸਾਹਿਬ ਨੇ ਰਾਗ ਰਾਗੇਸ਼ਵਰੀ ਵਿਚ ਆਲਾਪ ਸ਼ੁਰੂ ਕੀਤਾ ਅਤੇ ਥੋੜੀ ਦੇਰ ਬਾਅਦ ਬਗੈਰ ਜੋੜ ਆਲਾਪ ਦੇ ਕਿਸ਼ਨ ਮਹਾਰਾਜ ਨੂੰ ਤਬਲਾ ਸ਼ੁਰ ਕਰਨ ਲਈ ਇਸ਼ਾਰਾ ਕੀਤਾ। ਪੰਡਤ ਜੀ ਨੇ

ਸ਼ੁਰੂ ਕੀਤਾ। ਜਾਪਿਆ ਅਵਾਜ਼ ਘਟ ਹੈ। ਮਾਈਕ ਤੇ ਉਂਗਲ ਮਾਰੀ ਮਾਈਕ ਬੋਲ ਨਹੀਂ ਸੀ ਰਿਹਾ। ਪੰਡਤ ਜੀ ਦਾ ਮੂਡ ਆਫ ਹੋ ਗਿਆ। ਚੁਕ ਕੇ ਮਾਇਕ ਪਰੇ ਕਰ ਦਿਤਾ ਤੇ ਕੁਝ ਮੂੰਹੋਂ ਵੀ ਬੋਲਿਆ। ਮਹਿੰਦਰ ਸਿੰਘ ਸਪੀਕਰ ਅਪਰੇਟਰ ਉਥੇ ਨਹੀਂ ਸੀ। ਸਾਰਾ ਦਿਨ ਵਿਚਾਰਾ ਹਾਲ ਵਿਚ ਬਿਜਲੀ ਦੀ ਸੈਟਿੰਗ ਕਰਦਾ ਰਿਹਾ ਪਰ ਹੁਣ ਉਹ ਭੁੱਖ ਤੋਂ ਵਿਆਕੁਲ ਕਿਤੇ ਚਲਾ ਗਿਆ ਸੀ। ਉਸ ਦੇ ਵੱਡੇ ਭਰਾ ਸੰਤੋਖ ਸਿੰਘ ਤੇ ਇਕ ਹੋਰ ਮਕੈਨਕ ਨੇ ਲਾਊਡ ਸਪੀਕਰ ਚਾਲੂ ਕਰ ਦਿਤਾ। ਹੁਣ ਪੰਡਤ ਜੀ ਖੁਸ਼ ਹੋ ਗਏ। ਇਸੇ ਦੌਰਾਨ ਖਾਂ ਸਾਹਿਬ ਨੇ ਜੋੜ ਅਲਾਪ ਸ਼ੁਰੂ ਕਰ ਦਿਤਾ ਸੀ। ਪਿਓ ਪੁਤਰ ਨੇ ਸ਼ਾਨਦਾਰ ਜੋੜ ਅਲਾਪ ਤੇ ਝਾਲੇ ਨਾਲ ਸਮਾ ਬੰਨ ਦਿਤਾ ਤੇ ਮਾਈਕ ਵਾਲੀ ਬੇ-ਸੁਆਦੀ ਭੁਲਾ ਦਿਤੀ। ਉਹਨਾਂ ਦਾ ਮਾਈਕ ਚਲਦਾ ਰਿਹਾ ਸੀ। ਉਹਨਾਂ ਆਪਣੀ ਜ਼ਬਾਨੋਂ ਵੀ ਕਿਹਾ ਕਿ ਇਹ ਹਾਲ ਸੰਗੀਤ ਪਰੋਗਰਾਮਾਂ ਵਾਸਤੇ ਆਡੀਟੋਰੀਅਮ ਨਹੀਂ ਹੈ। ਇਸ ਵਾਸਤੇ ਅਜਿਹੀ ਗਲ ਹੋਣੀ ਗੈਰ ਕੁਦਰਤੀ ਨਹੀਂ। ਸਾਰਾ ਪਰੋਗਰਾਮ ਬਹੁਤ ਹੀ ਵਧੀਆ ਹੋ ਗਿਆ। ਰਾਗੇਸ਼ਵਰੀ ਬਾਅਦ ਖਾਂ ਸਾਹਿਬ ਨੇ ਪਹਾੜੀ ਸੁਣਾਈ। ਕਮਿਸ਼ਨਰ ਸ੍ਰੀ ਟੱਕਰ ਨੇ ਕਲਾਕਾਰਾਂ ਦੀ ਸ਼ਾਨ ਵਿਚ ਸ਼ਬਦ ਕਹੇ ਅਤੇ ਸਤਿਗੁਰ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ ਜਿਨਾਂ ਦੀ ਕ੍ਰਿਪਾ ਸਦਕਾ ਐਸਾ ਅਦਭੁਤ ਪਰੋਗਰਾਮ ਜੰਮੂ ਵਿਚ ਪਹਿਲੀ ਵਾਰ ਹੋ ਸਕਿਆ ਸੀ। ਸਤਿਗੁਰ ਜੀ ਨੇ ਅੰਤ ਉਤੇ ਗੁਣਾ ਕੇਰੀ ਸਾਂਝ ਉਪਰ ਜ਼ੋਰ ਦਿਤਾ ਤੇ ਸੰਗੀਤ ਨੂੰ ਭਗਤੀ ਦੇ ਮਾਧਿਅਮ ਵਜੋਂ ਮਹਾਨ ਦੱਸਿਆ।

ਪ੍ਰੋਗਰਾਮ ਪਿਛੋਂ ਫੋਟੋ ਆਦਿਕ ਹੋਏ। ਅਜ ਦੀ ਸਾਰੀ ਰਾਤ ਹੀ ਜਗਰਾਤਾ ਰਿਹਾ। ਜੰਮੂ ਦੇ ਪ੍ਰੋਗਰਾਮਾਂ ਵਿਚ ਅਕਸਰ ਹੁੰਦਾ ਹੈ ਕਿ ਪ੍ਰੋਗਰਾਮਾਂ ਬਾਅਦ ਅਸੀ ਸੌਂਦੇ ਨਹੀਂ। ਸਗੋਂ ਬਚਨ ਬਲਾਸ ਸਾਰੀ ਰਾਤ ਚਲਦੇ ਹਨ।

### ਬਨਾਰਸ ਤੋਂ ਚਿਠੀ

੨੫-੭-੭੫

ਜਲੰਧਰ—ਸ਼ਾਮੀ ਗੁਰਦੁਆਰੇ ਤੋਂ ਪਤਾ ਲਗਾ ਕਿ ਜਲੰਧਰ ਤੋਂ ਜਿਹੜੇ ਦੋ ਮੁੰਡੇ ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਬਨਾਰਸ ਤਬਲਾ ਸਿਖਣ ਵਾਸਤੇ ਗਏ ਹਨ। ਉਹਨਾਂ ਦੀ ਚਿਠੀ ਆਈ ਹੈ ਜਿਸ ਤੋਂ ਉਹਨਾਂ ਦੇ ਘਰ ਵਾਲੇ ਬੜੇ ਫਿਕਰਮੰਦ ਹਨ। ਸਕੂਲ ਆਦਿ ਦਾ ਪਰਬੰਧ ਵੀ ਠੀਕ ਨਹੀਂ ਮੈਂ ਕਿਹਾ ਸਤਿਗੁਰੂ ਜੀ ਦੀ ਨਿਗਾਹ ਵਿਚ ਇਹ ਗਲ ਲਿਆਵਾਂਗਾ।

੨੭-੭ ੭੫

ਸਵੇਰੇ ਬਸ ਰਾਹੀਂ ਸੰਗੀਤ ਵਿਦਿਆਰਥੀ ਕੁਲਵੰਤ ਸਿੰਘ ਬਮਰਾਹ, ਕੁਲਵੰਤ ਸਿੰਘ ਢਡਿਆਲਾ ਅਤੇ ਮੈਂ ਲੁਧਿਆਣਾ ਪੁਜੇ। ਅਗੋ ਕਟਾਣੀ ਦੀ ਟਿਕਟ ਲੈਣ ਵਾਸਤੇ ਚੰਡੀਗੜ ਵਾਲੇ ਬਸ ਕੰਡਕਟਰ ਨੂੰ ਮੁੜਿਆਂ ਪੰਜ ਰੁਪਏ ਦਿਤੇ। ਮੁੰਡੇ ਵਾਪਸ ਆ ਕਹਿਣ ਲਗੇ ਕਿ ਕਟਾਣੀ ਦੀ ਟਿਕਟ ਤਾਂ ਦਿਤੀ ਨਹੀਂ ਪਰ ਭੁਲੇਖੇ ਨਾਲ ਪੰਜ ਦੀ ਬਜਾਇ ਦਸ ਦਾ ਨੋਟ ਕੰਡਕਟਰ ਨੇ ਵਾਪਸ ਕਰ ਦਿਤਾ ਹੈ। ਮੈਂ ਕਿਹਾ ਜਾਓ ਵਾਪਸ ਕਰ ਆਉ। ਉਹ ਕਰਨ ਗਏ ਟਿਕਟ ਵੀ ਲੈ ਆਏ। ਭੈਣੀ ਸਾਹਿਬ ਦੇ ਮੋੜ ਤੇ ਉਤਰ ਗਏ ਸਤਿਗੁਰਾਂ ਦਾ ਡਰਾਈਵਰ ਗੁਰਮੁਖ ਸਿੰਘ ਸਤਿਗੁਰਾਂ ਦੀ ਖਾਲੀ ਗੱਡੀ ਦਿਲੀ ਤੋਂ ਲਿਆ ਰਿਹਾ ਸੀ। ਉਸ ਵਿਚ ਬੈਠ ਸ੍ਰੀ ਭੈਣੀ ਸਾਹਿਬ ਪੁਜ ਗਏ।

ਜਾਂਦਿਆਂ ਹੀ ਠਾਕੁਰ ਦਲੀਪ ਸਿੰਘ ਜੀ ਮਿਲ ਪਏ। ਕੁਝ ਸਮਾਂ ਬਾਅਦ ਸਤਿਗੁਰੂ ਜੀ ਦੇ ਦਰਸ਼ਨ ਹੋਏ। ਵਿਅੰਗ ਨਾਲ ਕਹਿਣ ਲਗੇ 'ਅਸੀਂ ਨਹੀਂ ਰਾਗ ਸੁਨਣਾ'। ਬਚਨ ਬਲਾਸਾਂ ਦੇ ਸਮੇਂ ਪਤਾ ਲਗਾ ਕਿ ਸ: ਅਵਤਾਰ ਸਿੰਘ ਅਮ੍ਰਿਤਸਰ ਵਾਲੇ ਪੰਡਤ ਸਾਮਤਾ ਪ੍ਰਸ਼ਾਦਿ ਦੇ ਬਨਾਰਸ ਵਿਖੇ ਸ਼ਾਗਿਰਦ ਹੋ ਗਏ ਹਨ। ਅਤੇ ਸ: ਮਹਿੰਦਰ ਸਿੰਘ ਪ੍ਰਸਿਧ ਠੁਮਰੀ ਗਾਇਕ ਉਸਤਾਦ ਵਲਾਇਤ ਖਾਂ ਸਾਹਿਬ ਦੇ ਵੀ ਸ਼ਾਗਿਰਦ ਹੋਏ ਹਨ।

### ਸ੍ਰੀ ਭੈਣੀ ਸਾਹਿਬ ਦਾ ਵਾਤਾਵਰਣ:—

੫੦ ਕੁ ਛੋਟੀਆਂ ਵਡੀਆਂ ਬੀੜਾਂ ਤੋਂ ਪਾਠੀ ਪਾਠ ਕਰ ਰਹੇ ਸਨ। ਕੁਝ ਗੋਲ ਮੰਦਰ ਵਿਚ ਪਾਠੀ ਪਾਠ ਕਰ ਰਹੇ ਸਨ। ਵੱਡੇ ਹਾਲ ਦੇ ਬਰਾਂਡੇ ਬਨਾਉਣ ਵਾਸਤੇ ਕੰਮ ਕਰ ਹੋ ਰਿਹਾ ਸੀ। ਭਰਤੀ ਪੈ ਰਹੀ ਸੀ ਟੀ-ਆਇਰਨ ਸਿਧੇ ਹੋ ਰਹੇ ਸਨ। ਅਜੇ ਕੇਵਲ ਬਰਾਂਡੇ ਬਨਾਉਣ ਦਾ ਹੀ ਪ੍ਰੋਗਰਾਮ ਹੈ। ਇਟਾਂ ਸੀਮਿੰਟ ਦੀਆਂ ਢੇਰੀਆਂ ਲਗੀਆਂ ਪਈਆਂ ਹਨ। ਸੰਗਤਾਂ ਸੇਵਾ ਕਰ ਰਹੀਆਂ ਸਨ। ਦੋ ਟਰੈਕਟਰਾਂ ਤੇ ਸੇਵਾਦਾਰ ਇਕ ਦੂਜੇ ਤੋਂ ਵੱਧ ਚੜ੍ਹ ਕੇ ਕੰਮ ਕਰ ਰਹੇ ਸਨ। ਰਾਮਸਰ ਦਾ ਜੱਲ ਕਾਫੀ ਹੇਠਾਂ ਚਲਾ ਗਿਆ ਹੋਇਆ ਹੈ। ਪਾਠਾਂ ਦੀ ਰੋਲ ਦੀ ਸਮਾਪਤੀ ਘੰਟੀ ਹੋ ਗਈ। ਹੁਣ ਵਾਰੀ ਸੀ ਜਵਾਇਣ ਵਾਲੀ

ਸ਼ਰਦਾਈ ਛਕਣ ਦੀ। ਅਸੀਂ ਵੀ ਲੂਣ ਜਵਾਇਣ ਵਾਲੀ ਸ਼ਰਦਾਈ ਛੱਕੀ ਜਿਸ ਨੇ ਭੁਖ ਬਹੁਤ ਲਾ ਦਿਤੀ।

੩ ਤੋਂ ੪ ਤੱਕ ਨਿਤਨੇਮ ਵਿਚ ਗਏ। ਫਿਰ ਸਤਿਗੁਰੂ ਜੀ ਨੂੰ ਜਲੰਧਰ ਤੋਂ ਬਨਾਰਸ ਗਏ ਮੁੰਡਿਆਂ ਦੀ ਚਿਠੀ ਬਾਰੇ ਦਸਿਆ। ਸਤਿਗੁਰੂ ਜੀ ਨੇ ਅਦੇਸ਼ ਦਿਤਾ ਕਿ ਤੂੰ ਖੁਦ ਬਨਾਰਸ ਜਾ ਅਤੇ ਕੰਮ ਠੀਕ ਕਰ ਕੇ ਆ। ਉਹਨਾਂ ਦੇ ਮਾਪਿਆਂ ਨੂੰ ਇਥੇ ਭੇਜ "

ਅੱਜ ਭੈਣੀ ਸਾਹਿਬ ਵਿਚ ਪ੍ਰ: ਇੰਦਰ ਸਿੰਘ ਨੂੰ ਵੇਖ ਕੇ ਹੈਰਾਨ ਹੋਇਆ। ਉਹ ਜਾਂਦਿਆਂ ਹੀ ਮਿਲ ਪਏ ਸਨ। ਪ੍ਰੋ ਸਾਹਿਬ ਡਾਲਟਨ ਗੰਜ ਦੇ ਸਰਦੇ ਪੁਜਦੇ ਘਰਾਣੇ ਦੇ ਨਾਮਧਾਰੀ, ਜਨਸੰਘੀ ਵਿਚਾਰਾਂ ਦੇ ਹਨ। ਬਾਬੂ ਜੈ ਪ੍ਰਕਾਸ਼ ਦੀ ਤਹਿਰੀਕ ਵੇਲੇ ਵੱਡੀ ਗਿਣਤੀ ਵਰਕਰਾਂ ਦੀ ਲੈ ਕੇ ਗਿਰਫਤਾਰ ਹੋਏ ਸਨ। ਮੈਂ ਸਮਝਦਾ ਸੀ ਕਿ ਉਹ ਜੇਲ੍ਹ ਵਿਚ ਹੋਣਗੇ। ਅਤੇ ਫਿਕਰਮੰਦੀ ਇਸ ਗਲ ਦੀ ਸੀ ਕਿ ਐਮਰਜੰਸੀ ਵਿਚ ਪਤਾ ਨਹੀਂ ਉਹਨਾ ਦੀ ਕੀ ਪੁਜੀਸ਼ਨ ਹੋਵੇਗੀ। ਮੈਂ ਕਿਹਾ ਮੈਂ ਸੁਣਿਆ ਹੈ ਤੁਸੀਂ ਅੰਦਰ ਹੋ। ਇਥੇ ਕਿਵੇਂ। ਕਹਿਣ ਲਗੇ ਸਤਿਗੁਰਾਂ ਹੀ ਬੁਲਾਇਆ ਹੈ। ਜਾਪਦਾ ਹੈ ਉਹ ਭੈਣੀ ਸਾਹਿਬ ਵਿਚ ਸੁਰਖਿਅਤ ਸਨ। ਪ੍ਰੋ: ਇੰਦਰ ਸਿੰਘ ਤੋਂ ਇਲਾਵਾ ਸ: ਨਰਿੰਦਰ ਸਿੰਘ ਸ਼ਿਮਲਾ (ਯੁਗ-ਮਰਯਾਦਾ) ਗੁਰਭਜਨ ਸਿੰਘ ਛੋਟੇ ਠਾਕਰ ਉਦੇ ਸਿੰਘ, ਅਤੇ ਪ੍ਰੋ: ਸੁਰਿੰਦਰ ਪਾਲ ਸਿੰਘ ਸੁੰਦਰ ਨਗਰ ਦੀ ਮਾਤਾ ਜੀ ਮਿਲੇ। ਸੁਰਿੰਦਰ ਪਾਲ ਦਾ ਛੋਟਾ ਭਰਾ ਜੀਤ ਸਿੰਘ ਬੀਮਾਰ ਸੀ। ਉਸ ਵਾਸਤੇ ਟੱਬ ਬਾਥ ਦਾ ਹੁਕਮ ਹੋਇਆ। ਪ੍ਰੋ: ਇੰਦਰ ਸਿੰਘ ਮੈਨੂੰ ਕਾਰ ਤੇ ਕਟਾਣੀ ਛੱਡ ਗਏ। ਅਗੋਂ ਬੱਸਾਂ ਛੇਤੀ ਛੇਤੀ ਮਿਲ ਗਈਆਂ। ਰਾਤ ਦੋ ਵਜੇ ਘਰ ਪਹੁੰਚ ਕੇ ਸਭ ਤੋਂ ਪਹਿਲਾ ਬਸਤੀ ਭੂਰੇ ਖਾਂ ਜਾ ਕੇ ਬਨਾਰਸ ਵਾਲੇ ਮੁੰਡਿਆਂ ਦੇ ਪਿਤਾਵਾਂ ਸੰਤ ਤੇਜਾ ਸਿੰਘ ਤੇ ਸੰਤ ਤਾਰਾ ਸਿੰਘ ਸਿੰਘ ਨੂੰ ਮਿਲਿਆ। ਅਤੇ ਸਤਿਗੁਰਾਂ ਵਲੋਂ ਸ੍ਰੀ ਭੈਣੀ ਸਾਹਿਬ ਪਹੁੰਚਣ ਦਾ ਹੁਕਮ ਸੁਣਾਇਆ। ਮੁੰਡਿਆਂ ਦੇ ਸਾਰੇ ਘਰ ਦੇ ਕਹਿਣ ਲਗੇ ਸਾਨੂੰ ਮੁੰਡਿਆਂ ਦੇ ਬਨਾਰਸ ਰਹਿਣ ਵਿਚ ਕੋਈ ਇਤਰਾਜ਼ ਨਹੀਂ। ਅਸੀਂ ਉਹਨਾਂ ਨੂੰ ਚਿਠੀ ਲਿਖ ਦਿਤੀ ਹੈ ਕਿ ਜੇ ਤੁਹਾਨੂੰ ਕਿਸੇ ਕਿਸਮ ਦੀ ਸ਼ਕਾਇਤ ਹੋਵੇ ਜਾਂ ਕੋਈ ਵੀ ਗੱਲ ਹੋਵੇ ਤਾਂ ਜਾਂ ਸਤਿਗੁਰਾਂ ਨੂੰ ਸਿਧੀ ਚਿਠੀ ਪਾਇਆ ਕਰੋ ਜਾਂ ਜਗਦੀਸ਼ ਸਿੰਘ ਨੂੰ। ਕਲ ਨੂੰ ਉਹਨਾਂ ਵਿਚੋਂ ਇਕ ਜਣਾ ਸ੍ਰੀ ਭੈਣੀ ਸਾਹਿਬ ਜਾਵੇਗਾ।

੨੯-੭-੭੫:

### ਢਿੱਗਾਣੀ ਕਮੀਸ਼ਨ ਦੀ ਰਿਪੋਰਟ

ਅੱਜ ਦੀਆਂ ਖਬਰਾਂ : ਢਿੱਗਾਨੀ ਕਮੀਸ਼ਨ ਦੀ ਰਿਪੋਰਟ ਪਾਰਲੀਮੈਂਟ ਵਿਚ ਪੇਸ਼। ਬਾਦਲ ਅਤੇ ਗੁਰਨਾਮ ਸਿੰਘ ਵਜ਼ਾਰਤ ਦੇ ਬਹੁਤੇ ਵਜ਼ੀਰਾਂ ਵਿਰੁਧ ਭ੍ਰਿਸ਼ਟਾਚਾਰ ਸਾਬਤ ਹੋ ਸਾਬਤ ਹੋ ਗਿਆ। ਮਾਂਟਰੀਅਲ ਕੈਨੇਡਾ ਵਿਚ ਪ੍ਰੀ ਉਲੰਪਿਕ ਹਾਕੀ ਟੂਰਨਾਮੈਂਟ ਵਿਚ ਪੱਛਮੀ ਜਰਮਨੀ ਨੇ ਪਾਕਿਸਤਾਨ ਨੂੰ ੩ - ੨ ਤੇ ਹਰਾ ਦਿਤਾ।

੩੦-੭-੭੫

### ਗੁਰੂ ਤੇਗ ਬਹਾਦਰ ਸ਼ਹੀਦੀ ਸ਼ਤਾਬਦੀ

ਰਛਪਾਲ ਸਿੰਘ ਪਾਲ ਨੇ ਪਟਿਆਲੇ ਵਿਚ, ਗੁਰੂ ਤੇਗ ਬਹਾਦਰ ਤੀਸਰੀ ਸ਼ਤਾਬਦੀ ਦੇ ਸਬੰਧ ਵਿਚ ਹੋਈ ਕਨਵੈਨਸ਼ਨ ਦਾ ਜ਼ਿਕਰ ਕੀਤਾ। ਜਿਸ ਦੀ ਪ੍ਰਧਾਨਗੀ ਸਤਿਗੁਰੂ ਜਗਜੀਤ ਸਿੰਘ ਨੇ ਕੀਤੀ ਸੀ। ਪਹਿਲਾਂ ਪ੍ਰਧਾਨਗੀ ਗਵਰਨਰ ਨੇ ਕਰਨੀ ਸੀ ਪਰ ਉਹ ਨਾ ਆਏ। ਫੇਰ ਮੁਖ ਮੰਤਰੀ ਗਿਆਨੀ ਜੈਲ ਸਿੰਘ ਨੂੰ ਕਿਹਾ ਗਿਆ ਪਰ ਉਹਨਾਂ ਸਤਿਗੁਰੂ ਜੀ ਨੂੰ ਪਰਧਾਨ ਬਨਾਉਣ ਲਈ ਕਿਹਾ। ਇਸ ਤਰਾਂ, ਸਰਕਾਰੀ ਪੱਧਰ ਤੇ ਤੀਜੀ ਸ਼ਤਾਬਦੀ ਮਨਾਉਣ ਲਈ ਪਹਿਲੀ ਤਿਆਰੀ ਕਨਵੈਨਸ਼ਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਈ। ਪਾਲ ਦੇ ਕਹਿਣ ਅਨੁਸਾਰ ਸਤਿਗੁਰੂ ਜੀ ਨੇ ਇਹ ਬਚਨ ਕਹੇ ਕਿ ਭਾਈ ਮਤੀ ਦਾਸ ਦੀ ਯਾਦਗਰ ਲਈ ਨਾਮਧਾਰੀ ਪੰਥ ਸਾਰਾ ਖਰਚ ਦੇਣ ਨੂੰ ਤਿਆਰ ਹੈ। ਜੇ ਸਰਕਾਰ ਜ਼ਮੀਨ ਦੇ ਦੇਵੇ।

੧੫-੮-੭੫

### ਆਜ਼ਾਦੀ ਦਿਵਸ

ਅੱਜ ਭਾਰਤ ਦਾ ਆਜ਼ਾਦੀ ਦਿਵਸ ਹੈ। ਸਵੇਰ ਦੀ ਬਾਰਸ਼ ਹੋ ਰਹੀ। ਇਸ ਵਾਸਤੇ ਸਭ ਲੇਟ ਉਠੇ। ਮੈਂ ਵੇਲੇ ਸਿਰ ਨਹਾ ਧੋ ਕੇ ਤਿਆਰ ਹੋ ਗਿਆ। ਅਜ ਟੇਲੀਵੀਯਨ ਤੇ ਪਹਿਲੀ ਵਾਰ ਨਾਲੋ ਨਾਲ — ਲਾਲ ਕਿਲੇ ਤੋਂ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾਂ ਗਾਂਧੀ ਦੇ ਝੰਡਾ ਲਹਿਰਾਣ ਦੀ ਰਸਮ ਅਤੇ ਕੌਮ ਦੇ ਨਾਮ ਸੰਦੇਸ਼ ਨੂੰ ਟੇਲੀਕਾਸਟ

ਕੀਤਾ ਜਾਣਾ ਸੀ। ਪਹਿਲੀ ਵਾਰ ਛੇ ਪ੍ਰਾਂਤਾਂ ਦੇ ਕੋਈ ਚੌਵੀ ਹਜ਼ਾਰ ਪਿੰਡਾਂ ਵਿਚ ਸੈਟੇਲਾਈਟ ਰਾਹੀਂ ਇਹ ਰਸਮ ਦਿਖਾਈ ਜਾਣੀ ਸੀ। ਰੇਡੀਓ ਕਮੈਂਟਰੀ ੭.੦੫ ਵਜੇ ਸਵੇਰੇ ਸ਼ੁਰੂ ਹੋਈ। ਬਾਰਸ਼ ਹੋ ਰਹੀ ਸੀ। ਬਿਜਲੀ ਬੰਦ ਹੋ ਗਈ । ਇਸ ਤਰਾਂ ਪ੍ਰਧਾਨ ਮੰਤਰੀ ਦੀ ਤਕਰੀਰ ਬਿਜਲੀ ਦੀ ਰੁਕਾਵਟ ਕਾਰਨ ਟੈਲੀਵੀਯਨ ਤੇ ਨਾ ਦੇਖ ਸਕੇ ।

### ਇਕ ਅਣਹੋਣੀ

੧੧-੦੦ ਵਜੇ ਨਾਲ ਦੇ ਕਮਰੇ ਵਿਚੋਂ ਰੇਡੀਓ ਤੇ ਖਬਰਾਂ ਆ ਰਹੀਆਂ ਸਨ। ਇਵੇਂ ਲੱਗਾ ਜਿਵੇਂ ਰੇਡੀਓ ਨੇ ਕਿਹਾ ਹੋਵੇ ਕਿ ਬੰਗਲਾ ਦੇਸ਼ ਵਿਚ ਫੌਜ ਨੇ ਬਗਾਵਤ ਕਰਕੇ ਸੱਤਾ ਸੰਭਾਲ ਲਈ ਹੈ ਪਰ ਖਾਸ ਪਤਾ ਨਾ ਲੱਗ ਸਕਿਆ। ਅੰਤ ੧-੩੦ ਦੀਆਂ ਖਬਰਾਂ ਅਤੇ ਪਾਕਿਸਤਾਨ ਰੇਡੀਓ ਦੀਆਂ ਖਬਰਾਂ ਤੋਂ ਪੁਸ਼ਟੀ ਹੋ ਗਈ ਹੈ।"ਢਾਕਾ ਨਾਲ ਸਭ ਸਬੰਧ ਟੁਟੇ ਪਏ ਹਨ। ਇਕ ਵਾਰ ਢਾਕਾ ਰੇਡੀਓ ਨੇ ਖਬਰ ਦਿਤੀ ਕਿ ਸ਼ੇਖ ਮੁਜੀਬ ਮਾਰੇ ਗਏ ਹਨ ਪਰ ਫੇਰ ਕੁਝ ਪਤਾ ਨਹੀਂ ਲਗਾ। ਅਫਵਾਹ ਹੈ ਕਿ ਸ਼ੇਖ ਮੁਜੀਬ ਦੇ ਦੋ ਭਤੀਜੇ ਮਰ ਗਏ ਹਨ। ਬੰਗਲਾ ਦੇਸ਼ ਦਾ ਪ੍ਰਧਾਨ ਮੰਤਰੀ ਮਨਸੂਰ ਅਲੀ ਵੀ ਮਾਰਿਆ ਗਿਆ ਹੈ। ੫੬ ਸਾਲਾ ਖੋਂਡਕਾਰ ਮੁਸ਼ਤਾਕ ਅਲੀ ਨੇ ਦੇਸ਼ ਦੇ ਪ੍ਰਧਾਨ ਦਾ ਅਹੁਦਾ ਸੰਭਾਲ ਲਿਆ ਹੈ। ਦੇਸ਼ ਦਾ ਨਾਮ ਪੀਪਲਜ਼ ਰੀਪਬਲਿਕ ਆਫ ਬੰਗਲਾ ਦੇਸ਼ ਦੀ ਥਾਂ, ਇਸਲਾਮਕ ਰੀਪਾਬਲਕਿ ਆਫ ਬੰਗਲਾ ਦੇਸ਼ ਰਖ ਦਿਤਾ ਹੈ।"

ਸਭ ਕੁਝ ਸੁਣ ਕੇ ਬੌਂਦਲੇ ਜਿਹੇ ਹੋ ਕੇ ਰਹਿ ਗਏ। ਜਿਸ ਨੇ ਵੀ ਸੁਣਿਆ ਹੈਰਾਨ ਪਰੇਸ਼ਾਨ ਹੋ ਗਿਆ।

ਨਿਰਮਲ ਸਿੰਘ ਸੁਨੇਹਾ ਦੇ ਗਿਆ । ਕਿ ਸ੍ਰੀ ਭੈਣੀ ਸਾਹਿਬ ਤੋਂ ਫੋਨ ਆਇਆ ਹੈ ਕਿ ਸ੍ਰੀ ਭੈਣੀ ਸਾਹਿਬ ਪੁਜੋ । ਮੈਂ ਸ਼ਾਮ ਤੱਕ ਸ੍ਰੀ ਭੈਣੀ ਸਾਹਿਬ ਪੁਜ ਗਿਆ। ਅਗੇ ਸਤਿਗੁਰੂ ਜੀ ਨਵੇਂ ਉਸਰ ਰਹੇ ਮੰਦਰ ਦੇ ਕੋਲ ਪੰਡਤ ਗੋਪਾਲ ਸਿੰਘ ਜੀ ਦੇ ਡੇਰੇ ਬੈਠੇ ਸਨ। ਸਤਿਗੁਰੂ ਜੀ ਆਪ ਇਕ ਪੁਰਾਤਨ ਆਦਿ ਗ੍ਰੰਥ ਦੀ ਹੱਥ ਲਿਖਤ ਬੀੜ ਤੋਂ ਪਾਠ ਕਰ ਰਹੇ ਸਨ ਨਾਲ ਦੋ ਸੰਚੀਆਂ ਲੈ ਕੇ ਸਿੰਘ ਬੈਠੇ ਸਨ। ਪਾਠਾਂ ਦੇ ਭੇਦ ਅਤੇ ਉਹਨਾਂ ਦੇ ਭਾਵਾਂ ਅਰਥਾਂ ਤੇ ਵਿਚਾਰ ਹੋ ਰਹੀ ਸੀ । ਪੰਡਤ ਗੋਪਾਲ ਸਿੰਘ ਜੀ, ਪ੍ਰੋ: ਇੰਦਰ ਸਿੰਘ ਡਾਲਟੰਨ ਗੰਜ ਸੇਠ ਕ੍ਰਿਪਾਲ ਸਿੰਘ ਅਤੇ ਨਾਲ ਹੀ ਉਹਨਾਂ ਦੇ ਹੋਰ ਭਰਾ ਬੈਠੇ ਸਨ। ਪਾਠ ਗੋਸ਼ਟੀ ਖਾਅਦ ਸਤਿਗੁਰੂ ਜੀ ਪ੍ਰੋ: ਇੰਦਰ ਸਿੰਘ ਨੂੰ ਪ੍ਰੇਰ ਰਹੇ ਸਨ ਕਿ ਉਹ ਸਿਆਸਤ ਵਲੋਂ ਹਟ ਕੇ ਧਰਮ ਵਾਲੇ ਪਾਸੇ ਪਹਿਲਾਂ ਭੈਣੀ ਸਾਹਿਬ ਰਹਿ ਕੇ ਅਭਿਆਸ ਕਰਨ ਫੇਰ ਦੇਸ਼ ਵਿਦੇਸ਼ ਵਿਚ ਗੁਰਸਿਖੀ ਦਾ ਪ੍ਰਚਾਰ ਕਰਨ । ਪ੍ਰੋ: ਇੰਦਰ ਸਿੰਘ ਕਹਿ ਰਹੇ ਸਨ। ਮੇਰੀ ਪੌਜ਼ੀਸ਼ਨ ਬਿਹਾਰ ਵਿਚ ਬਹੁਤ ਸ੍ਰੇਸ਼ਟ ਹੈ। ਜਦੋਂ ਮੈਂ ਜੇਲ ਵਿਚੋਂ ਰਿਹਾ ਹੋ ਕੇ ਆਇਆ ਤਾਂ ਬਿਹਾਰ ਦਾ ਦੌਰਾ ਕੀਤਾ ਤਾਂ ਮੇਰੇ ਜਲਸਿਆਂ ਦੀ ਹਾਜ਼ਰੀ ਅੱਟਲ ਬਿਹਾਰੀ ਬਾਜਪਾਈ ਦੇ ਜਲਸਿਆਂ ਜਿੰਨੀ ਸੀ । ਪ੍ਰੋ: ਨੇ ਕਿਹਾ "ਆਪ ਦੀ ਕ੍ਰਿਪਾ ਨਾਲ ਮੈਂ ਅੰਗਰੇਜ਼ੀ, ਹਿੰਦੀ, ਸੰਸਕ੍ਰਿਤ, ਪੰਜਾਬੀ ਵਿਚ ਤਿੰਨ ਘੰਟੇ ਲਗਾਤਾਰ ਬੋਲ ਸਕਦਾ ਹਾਂ। ਸਤਿਗੁਰਾਂ ਫਰਮਾਇਆ ਕਿ ਮੈਂ ਤੈਨੂੰ ਬਾਜਪਾਈ ਦੇ ਪਾਏ ਦਾ ਨਹੀਂ, ਮਹਾਤਮਾ ਬੁਧ ਦੇ ਪਾਏ ਤੇ ਵੇਖਣਾ ਚਾਹੁੰਦਾ ਹਾਂ। ਉਸ ਦੇ ਭਰਾਵਾਂ ਨੇ ਪ੍ਰੋ: ਇੰਦਰ ਸਿੰਘ ਨੂੰ ਧਰਮ ਪ੍ਰਚਾਰ ਵਾਲੇ ਬੰਨੇ ਲਗਣ ਲਈ ਪ੍ਰੇਰਿਆ।

ਚਲਦੀਆ ਗੱਲਾਂ ਵਿਚ ਮੈਨੂੰ ਸਤਿਗੁਰੂ ਜੀ ਨੇ ਆਦੇਸ਼ ਦਿਤਾ। ਕਿ ਅਮਰੋਹੇ ਤੋਂ ਕੋਈ ਸਿੰਘ ਆਏ ਹਨ ਉਹ ਤਬਲਾ ਜੋੜੀ ਅਤੇ ਹਾਰਮੋਨੀਆਮ ਲੈ ਕੇ ਆਏ ਹਨ। ਉਹਨਾਂ ਨੂੰ ਮਿਲੋ। ਸਹੀ ਤਬਲਾ ਤਾਂ ਜਲੰਧਰ ਰਹਿ ਕੇ ਹੀ ਸਿਖਿਆ ਜਾ ਸਕਦਾ ਹੈ। ਮੈਂ ਆਉਂਦਿਆਂ ਬੰਗਲਾ ਦੇਸ਼ ਵਾਲੀ ਗਲ ਸੁਣਾ ਦਿਤੀ। ਉਹਨਾਂ ਅਗੇ ਇਹ ਸੂਚਨਾ ਨਹੀਂ ਸੁਣੀ ਸੀ। ਸਭ ਹੈਰਾਨ ਰਹਿ ਗਏ।

ਸ਼ਾਮ ਨੂੰ ਸ: ਇੰਦਰ ਸਿੰਘ ਦੇ ਪਰਿਵਾਰ ਨਾਲ ਬੈਠ ਕੇ ਖਬਰਾਂ ਸੁਣੀਆਂ । ਫੇਰ ਸਤਿਗੁਰੂ ਜੀ ਸਾਨੂੰ ਉਪਰ ਚੁਬਾਰੇ ਦੀ ਛੱਤ ਤੇ ਬੁਲਾ ਲਿਆ ਖਬਰਾਂ ਸੁਣੀਆਂ ਬਚਨ ਬਲਾਸ ਵੀ ਹੋਏ। ਬਹੁਤ ਠੰਡਾ ਮੌਸਮ ਸੀ। ਏਨੀਆਂ ਗਰਮੀਆਂ ਅਤੇ ਚਮਾਸੇ ਵਿਚ ਅਜਿਹਾ ਮੌਸਮ ਸਦਾ ਸੁਆਗਤ ਯੋਗ ਹੁੰਦਾ ਹੈ ਸਤਿਗੁਰੂ ਜੀ ਨੇ ਬਚਨ ਬਲਾਸ ਕਰ ਦਿਆਂ ਦਸਿਆਂ ਕਿ ਬਨਾਰਸ ਤਬਲਾ ਸਿਖਣ ਗਏ ਲੜਕਿਆਂ ਦੀਆਂ ਉਹਨਾਂ ਨੂੰ ਚਿਠੀਆਂ ਪੁਜੀਆ ਹਨ। ਆਪ ਨੇ ਇਹ ਵੀ ਦਸਿਆਂ ਕਿ ਸੂਬਾ ਦੀਵਾਨ ਸਿੰਘ ਡਾਲਟੰਨ ਗੰਜ ਵਾਲੀਆਂ ਨੂੰ ਬਾਨਰਸ ਭੇਜਿਆ ਹੈ ਤਾਂ ਕਿ ਉਹ ਸਾਰਾ ਪਰਬੰਧ ਕਰ ਕੇ ਆਉਣ। ਉਹਨਾਂ ਦੇ ਆਉਣ ਤੇ ਜਿਹੜੀ ਗਲ ਕਰਨੀ ਹੋਈ ਉਹਨਾਂ (ਬਚਿਆਂ) ਨੂੰ ਲਿਖਾਂਗੇ। ਤੂੰ ਉਹਨਾਂ ਉਹਨਾਂ ਨੂੰ ਚਿਠੀ ਲਿਖ ਦੇ ਕਿ ਜੇ ਲੋੜ ਪਈ ਤਾਂ ਮੈਂ (ਜਗਦੀਸ਼ ਸਿੰਘ) ਬਨਾਰਸ ਆਵਾਂਗਾ । ਡਾਲਟੰਨ ਗੰਜ ਵਾਲਿਆਂ ਨੂੰ ਥੱਲੇ ਭੇਜ ਕੇ ਵੀ ਕਾਫੀ ਦੇਰ ਬਚਣ ਬਲਾਸ ਕਰਦੇ ਰਹੇ। ਇਸ ਵਿਚ ਨਵਾਂ ਹਿੰਦੁਸਤਾਨ ਅਖਬਾਰ ਨੂੰ ਦੁਬਾਰਾ ਚਾਲੂ ਕਰਨ ਸਬੰਧੀ ਵੀ ਵਿਚਾਰਾਂ ਸਨ। ......

ਥਲੇ ਆ ਕੇ ਮੈਂ ਫੇਰ ਡਾਲਟੰਨ ਗੰਜ ਵਾਲੇ ਸੇਠ ਪਰਿਵਾਰ ਪਾਸ ਬੈਠਾ ਰਿਹਾ ਸੇਠ ਕ੍ਰਿਪਾਲ ਸਿੰਘ ਜੋ ਅੱਜ ਕਲ ਸੇਵਾ ਕਰਵਾ ਰਹੇ ਹਨ ਨੇ ਦਸਿਆਂ ਕਿ ਵਡਾ ਹਾਲ ੨੦੦ X ੧੦੦ ਫੁਟ ਦਾ ਅੰਦਰੋਂ ਹੋਵੇਗਾ। ਬਾਹਰ ਵਾਰ ਬਰਾਂਡਾ ਉਪਰ ੧੨੦ ਕਮਰੇ ਬਨਣਗੇ।

ਫੇਰ ਮੇਰੇ ਵਲੋਂ ਪਰਚਾ ਚਾਲੂ ਕਰਨ ਦੀ ਗੱਲ ਹੋਈ। ਪ੍ਰੋ: ਇੰਦਰ ਸਿੰਘ ਨੇ ਕਿਹਾ ਪੰਜ ਸੌ ਗਾਹਕ ਮੈਂ ਦਿਆਂਗਾ ਤੂੰ ਪਰਚਾ ਚਾਲੂ ਕਰ।

●

ਵਿਅੰਗ

# ਸਫਰ

ਤਰਨ ਸਿੰਘ 'ਤਰਨ'

ਸਫ਼ਰ — ਜੀ ਹਾਂ ਅਸੀਂ ਸਫ਼ਰ ਕੀਤਾ ? ਇਸ ਸਫਰ ਦਾ ਅਰਥ ਭਾਵੇਂ ਤੁਸ਼ੀਂ ਉਰਦੂ ਦੇ ਸਫਰ (ਯਾਤ੍ਰਾ) ਵਾਲੇ ਸਮਝ ਲਵੋ । ਅਤੇ ਭਾਵੇਂ ਅੰਗਰੇਜ਼ੀ ਦੇ ਸਫਰ ਵਾਲੇ । ਬਹਰਹਾਲ ਦੋਵੇਂ ਹੀ ਮਾਹਨਿਆਂ 'ਚ ਅਸਾਂ ਸਫਰ ਕੀਤਾ ।

ਬੜੀ ਛੇਤੀ—ਛੇਤੀ ਆਏ ਸੀ ਅਸੀਂ ਬਸ ਸਟੈਂਡ ਤੇ ਕਿਤੇ ਬਸ ਹੀ ਨਾ ਨਿਕਲ ਜਾਵੇ । ਵਾਹ ਭਈ ਵਾਹ । ਜਲੰਧਰ ਦਾ ਬੱਸ ਸਟੈਂਡ ਕਿਆ ਕਹਣੇ । ਤੀਹ—ਤੀਹ ਮਿੰਟਾਂ ਬਾਦ ਚੰਡੀਗੜ ਵਾਸਤੇ ਬੱਸ ਮਿਲੇਗੀ । ਆ ਲਓ ਜੀ ਬੱਸ ਬੱਸ ਤਾਂ ਕਊਂਟਰ ਤੇ ਲੱਗੀ ਹੋਈ ਹੈ । ਜ਼ਰਾ ਟਾਈਮ ਤਾਂ ਤਾਂ ਪੁਛ ਲਈਏ ਕਿੰਨੇ ਵਜੇ ਜਾਵੇਗੀ । ਐਵੇਂ ਕਿਤੇ ਵਿਚ ਵੜ ਬੈਠ ਜਾਈਏ ਤੇ ਚਲੇ ਆਪਣੀ ਮਰਜ਼ੀ ਨਾਲ ਹੀ । ਡਰਾਈਵਰ ਸਾਹਿਬ, ਹਾਂ ਡਰਾਈਵਾਰ ਸਾਹਿਬ ਤਾਂ ਆਪਣੀ ਸੀਟ ਤੇ ਬੈਠੇ ਹੋਏ ਹਨ "ਕਿੰਨੇ ਵਜੇ ਚਲੇਗੀ ਬੱਸ ਵੀਰ ਜੀ' ।

"ਬਸ ਚਲੀਏ ਦੋਹਾਂ ਮਿੰਟਾਂ 'ਚ ਈ ਸਰਦਾਰਾ, ਬਹਿ ਜਾ ਵਿਚ ਜਾ ਕੇ"

"ਵੀਰ ਜੀ ਕਿੰਨੇ ਕੁ ਵਜੇ ਚੰਡੀਗੜ ਪਹੁੰਚਾ ਦੇਵੇਗੀ"।

"ਪੁਜਣ ਪੱਜਣ ਦਾ ਸਾਨੂੰ ਕੋਈ ਨਹੀਓਂ ਪਤਾ, ਬੈਠਣਾ ਈ ਓ ਤਾਂ ਬੈਠ ਜਾ, ਪਰ ਜਾਣੀ ਹੁਣੀਆਂ । ਤੇ ਅਸੀਂ ਫਟਾ-ਫਟ ਅਟੈਚੀ ਫੜੀ ਤੇ ਸਿਧੇ ਬਸ ਦੇ ਵਿਚ । ਸਾਡੇ ਵਿਚ ਬੈਠਦਿਆਂ ਹੀ ਬਸ ਨੇ ਇਕ ਦੋ ਵਾਰੀ ਘੂੰ-ਘੂੰ ਕੀਤਾ ਅਤੇ ਅੱਡੇ ਤੋਂ ਬਾਹਿਰ ਅਤੇ ਥੋੜੀ ਦੇਰ ਬਾਦ ਹੀ ਬਸ ਜੀ. ਟੀ. ਰੋਡ ਦੀਆਂ ਲੰਬਾਈਆਂ ਨਾਪ ਰਹੀ ਸੀ ।

ਬੱਸ ਕੀ ਸੀ ਕਿ ਬਸ ਪੁਛੋ ਹੀ ਨਾ । ਏਅਰ ਕੰਡੀਸ਼ੰਡ ਸੁਪਰ ਡੀਲਕਸ । ਸਰਦੀਆਂ ਦੀਆਂ ਰਾਤਾਂ ਅਤੇ ਏਅਰ ਕੰਡੀਸ਼ੰਡ ਗੱਡੀ ਵਿਚ 'ਸਫਰ' ਕਰਨਾ ਸਾਰਿਆਂ ਲੋਕਾਂ ਦੇ ਬਸ ਦਾ ਰੋਗ ਨਹੀਂ ਹੁੰਦਾ । ਬੜਾ ਹੀ ਤਗੜਾ, ਜ਼ੇਰੇ ਵਾਲਾ ਅਤੇ ਨਾਲ ਹੀ ਜੇਬ ਵਾਲਾ ਹੋਵੇ । (ਜੇਬ ਵੀ ਜ਼ਰਾ ਲੰਬੀ) ਤਾਂ ਹੀ ਚੜਨ ਦੀ ਹਿੰਮਤ ਕਰ ਸਕਦਾ ਹੈ । ਨਹੀਂ ਤਾਂ ਏਅਰ ਕੰਡੀਸ਼ੰਡ ਗੱਡੀ ਵੇਖ ਕੇ ਹੀ, ਉਹ ਵੀ ਸਰਦੀਆਂ ਦੀ ਰਾਤ ਨੂੰ, ਕੋਈ ਵੀ ਭਲਾ ਮਾਨਸ ਬਸ ਦਾ ਬੂਹਾ ਖੋਲਣ ਦੀ ਹਿੰਮਤ ਨਹੀਂ ਕਰ ਸਕਦਾ ਹੈ । ਵੈਸੇ ਜ਼ਿਆਦਾ ਵਡੇ ਜ਼ੇਰੇ ਵਾਲਾ ਪਹਿਲਵਾਨ ਜਾਂ ਫੇਰ ਲੰਬੀ ਜੇਬ ਵਾਲਾ ਤਾਂ ਮੈਂ ਨਹੀਂ । ਪਰ ਇਸ ਨੂੰ ਮੇਰੀ ਜ਼ਿੰਦਾ-ਦਿਲੀ ਕਹਿ ਲਵੋ ਭਾਵੇਂ ਬਦਕਿਸਮਤੀ ਫਿਲਹਾਲ ਮੈਂ ਇਸ ਮਹਾਨ ਬਸ ਵਿਚ ਸਣੇ ਸ਼ਰੀਰ ਸਵਾਰ ਸੀ ।

ਜ਼ਰਾ ਸਵਾਰੇ ਹੋ ਕੇ ਅਸਾਂ ਬਸ ਵਿਚ ਨਜ਼ਰ ਮਾਰੀ, ਵਾਹ ਭਈ ਵਾਹ ਪੂਰੀ ਬਸ ਖਾਲੀ : ਤੇ ਸਿੰਘ ਜੀ ਫੇਰ ਤੁਸੀਂ ਕਿਉਂ ਪਿਛੇ ਬੈਠੇ ਹੋ, ਜ਼ਰਾ ਅੱਗੇ ਹੋ-ਕੇ ਬੈਠੋ । ਤੇ ਅਸੀਂ ਹੋ ਗਏ ਅੱਗੇ । ਬਿਲਕੁਲ ਪਾਇਲਟ ਦੇ ਪਿਛੇ । ਡ੍ਰਾਇਵਰ ਵਾਲੇ ਦਰਵਾਜ਼ੇ ਉਤੇ ਪਾਇਲਟ ਹੀ ਲਿਖਿਆ ਹੋਇਆ ਸੀ ਯਾਨੀ ਕਿ ਅਗਰ ਹਰਿਆਣਾ ਰੋਡਵੇਜ਼ ਦੀ ਬੱਸ ਹੋਵੇ ਤਾਂ M. L. A. ਸੀਟ ਤੇ । ਯਾਨੀ ਕਿ ਅਸੀ ਕੁਝ ਸਮੇਂ ਲਈ M. L. A. ਹੋ ਗਏ । ਤੇ ਜ਼ਰਾ ਧੌਣ ਅਕੜਾ ਕੇ, ਤੇ ਥੋੜੀ ਜਿੰਨੀ ਘੁਮਾ ਕੇ ਆਪਣੇ ਖੱਬੇ ਪਾਸੇ ਵਲ ਝਾਕਿਆ, ਤਿੰਨ ਸਵਾਰੀਆਂ ਅਤੇ ਇਕ ਕੰਡੇਕਟਰ, ਬਸ । ਤੇ ਸਾਡੀ ਸ਼ਾਨ, ਪੁਛੋ ਹੀ ਨਾਂ, ਖਾਲੀ ਬਸ ਵਿਚ ਪਹਿਲੀ ਵਾਰੀ ਜੁ ਸਫ਼ਰ ਕਰ ਰਹੇ ਸੀ ।

ਬੜਾ ਝਟਕਾ ਲਗਾ ਹੈ, ਕੀ ਹੋਇਆ ਹੈ ਜੀ, ਬਸ ਕਿਉਂ ਖੜੀ ਹੋ ਗਈ । ਲਗਦਾ ਹੈ ਕੋਈ ਸਟੋਪ ਆ ਗਿਆ ਹੈ । ਕੰਡੇਕਟਰ ਬੜੇ ਜ਼ੋਰ ਜ਼ੋਰ ਨਾਲ ਰੌਲਾ ਪਾ ਰਿਹਾ ਸੀ । ਚੰਡੀਗੜ-ਚੰਡੀਗੜ—ਲੁਧਿਆਣਾ—ਸਮਰਾਲਾ – ਚੰਡੀਗੜ । ਕੋਈ ਨਹੀ, ਕੋਈ ਨਹੀ ਹੈ ਆਉਂਦਾ । ਆ ਵੀ ਕਿਦਾਂ ਸਕਦਾ ਹੈ, ਅਸੀਂ ਜੁ ਬੈਠੇ ਸੀ ਅੰਦਰ । ਬਸ ਫੇਰ ਚਲ ਪਈ । ਠੰਢੇ ਜ਼ਰਾ ਕੁ ਵਧ ਗਈ ਸੀ । ਕੋਈ ਗੱਲ ਨਹੀਂ ਇਸ ਦਾ ਇਲਾਜ ਵੀ ਹੈ ਸਾਡੇ ਕੋਲ । ਅਸੀਂ ਕੰਬਲ ਕੱਢ ਕੇ ਬੁਕਲ ਮਾਰ ਲਈ

ਬਸ ਖਰਤ ਖਰਤ ਕਰਦੀ ਆਪਣੀ ਮਸਤ ਚਾਲ ਵਿਚ ਜਗਾ ਜਗਾ ਖਲੋਂਦੀ ਆਪਣੀ ਮੰਜਿਲ ਵਲ ਵਧੀ ਜਾ ਰਹੀ ਸੀ।

ਰੋਸ਼ਨੀਆਂ। ਲਗਦਾ ਹੈ ਕੋਈ ਸ਼ਹਿਰ ਆ ਗਿਆ। ਬਸ ਬੜੀ ਸ਼ਾਨ ਨਾਲ ਸ਼ਹਿਰ ਦੇ ਅੰਦਰ ਦਾਖਿਲ ਹੋ ਗਈ। ਲੁਧਿਆਣਾ ਸ਼ਹਿਰ ਆ ਗਿਆ ਸੀ। "ਉਸਤਾਦ ਜੀ ਗੱਡੀ ਕਾਊਂਟਰ ਤੇ ਲਾ ਦਿਓ, ਖਾਲੀ ਪਿਆ ਜੇ"। ਤੇ ਉਸਤਾਦ ਜੀ ਨੇ ਲਾ ਦਿ੍ਤੀ। ਲਾ ਤਾਂ ਦਿਤੀ, ਪਰ ਚਲੇਗੀ ਕਦੋਂ। ਚਲੋ ਪੁਛ ਲੈਨੇ ਹਾਂ।

"ਵੀਰ ਜੀ ਗੱਡੀ ਕਿੰਨੀ ਕੁ ਦੇਰ ਬਾਦ ਚੱਲੇਗੀ। ਅਸੀਂ ਡਰਾਈਵਰ ਸਾਹਿਬ ਨੂੰ ਆਖੀਰ ਪੁਛ ਹੀ ਲਿਆ।

"ਚਲ ਪਊਗੀ ਅਜੇ ਆਪਾਂ ਰੋਟੀ ਰਾਟੀ ਖਾਣੀ ਏ।" ਚਲੋ ਇਹ ਵੀ ਚੰਗਾ ਹੋ ਗਿਆ, ਜਿਨੀ ਦੇਰ ਡਰਾਈਵਰ ਸਾਹਿਬ ਰੋਟੀ ਖਾਂਦੇ ਪੀਦੇ ਨੇ, । ਅਸੀਂ ਕੁਝ ਚਾਹ ਪਾਣੀ ਛੱਕ ਲਈਏ। ਸਵੇਰ ਦੇ ਜੰਮੂ ਤੋਂ ਚਲੇ ਹੋਏ ਹਾਂ, ਢਿਡ ਵੀ ਖਾਲੀ ਪਿਆ ਏ। ਛੇਤੀ ਛੇਤੀ ਕੁਝ ਖਾ ਲੈਂਦੇ ਹਾਂ।

ਫਟਾ ਫਟ ਖਾ ਪੀ ਕੇ ਵਿਹਲੇ। ਜਲਦੀ ਜਲਦੀ ਚਾਹ ਪੀਂਦਿਆਂ ਦਾ ਮੂੰਹ ਹੀ ਸੜ ਗਿਆ ਸੀ। ਪਰ ਡਰਾਈਵਰ ਤੇ ਕੰਡਕਟਰ। ਏਥੇ ਹੀ ਹੋਣਗੇ ਕਿਤੇ ਹੋਣੇ ਆ ਜਾਣਗੇ। ਚਲੋ ਓਨੀ ਦੇਰ ਬਸ ਵਿਚ ਹੀ ਬੈਠਦੇ ਹਾਂ ਜਾ ਕੇ। ਦਸ ਤਾਂ ਇਥੇ ਹੀ ਵਜ ਗਏ ਹਨ। ਜੇ ਦੇਰ ਹੋ ਗਈ ਤਾਂ ਸਰਾਂ ਵਿਚ (P. G. I. ਦੀ) ਕੋਈ ਵੜਨ ਨਹੀਂ ਦੇਣ ਲੱਗਾ। ਵੇਖਦੇ ਹਾਂ ਕਿਥੇ ਗਏ ਹਨ। ਆਹ ਹਾਂ ਕੰਡੇਕਟਰ ਸਾਹਿਬ ਤਾਂ ਏਥੇ ਖੜੇ ਨੇ।

"ਕਿੰਨੇ ਵਜੇ ਚਲਣਾ ਜੇ ਭਾਊ ਜੀ?" ਅਸੀਂ ਪੁਛਿਆ।

"ਚਲ ਪਵਾਂਗੇ ਆਪੇ ਕਾਹਨੂੰ ਔਖਾ ਹੋਈ ਜਾਂਦਾ ਏ।"

"ਵੀਰ ਜੀ ਜੇ ਮੈਨੂੰ ਦੇਰ ਹੋ ਗਈ ਤਾਂ ਮੈਨੂੰ...।"

ਮੈਂ ਕਹਿਆ ਬੈਠ ਜਾ ਵਿਚ ਜਾ ਕੇ ਅਰਾਮ ਨਾਲ— ਚਲ ਪਊਗੀ।"

ਆਪੇ ਈ, ਐਵੇਂ ਤੰਗ ਕਰੀ ਜਾਂਦੇ।" ਤੇ ਅਸੀਂ ਵੜ ਗਏ ਵਿਚ ਬਸ ਦੇ। ਵਾਹ। ਕਿੰਨੀ ਸ਼ਾਨ ਨਾਲ ਖੜੀ ਸੀ ਹਰੇ ਰੰਗ ਦੀ ਬਸ ਕਊਂਟਰ ਤੇ। ਕੀ ਲਿਖਿਆ ਹੈ—ਪੰਜਾਬ ਰੋਡਵੇਜ ਬਸ। ਵਾਹ ਜੀ ਵੇਖੋ ਲੋਕ ਵੀ ਕਿੰਨੇ ਸ਼ਰਾਰਤੀ ਹੁੰਦੇ ਨੇ। ਲਗਦਾ ਸੀ ਜਿਵੇਂ ਕਿਸੇ ਨੇ ਬੜੀ ਬੇਦਰਦੀ ਨਾਲ ਪੂੰਝ ਦਿਤੇ ਹੋਵੇ—ਲਾ।

ਪੂਰੇ ਗਿਆਰਾਂ ਵਜ ਗਏ ਸਨ। ਪਰ ਲਗਦਾ ਏ ਡਰਾਈਵਰ ਸਾਹਿਬ ਅੱਜ ਰਾਤ ਏਥੇ ਹੀ ਬਿਤਾਉਣਗੇ। ਤੁਰਣ ਦਾ ਤਾਂ ਨਾਂ ਹੀ ਨਹੀਂ ਲੈ ਰਿਹਾ ਸੀ। ਹੁਣ ਤਾਂ ਸਾਨੂੰ ਬਸ ਉਤੇ ਲਿਖਿਆ ਪੰਜਾਬ ਰੋਡਵੇਜ਼ ਬਸ—ਸਅਖਰ ਦਰੁਸ਼ਤ ਜਾਪਣ ਲਗ ਪਿਆ ਸੀ। ਕਿਉਂਕਿ ਲਾ (Law) ਨਾਂ ਦੀ ਕੋਈ ਚੀਜ ਮੈਨੂੰ ਅਜੇ ਤਕ ਤਾਂ ਲੱਭੀ ਨਹੀਂ ਸੀ ਅਲਬੱਤਾ ਪੰਜਾਬ ਰੋਡਵੇਜ ਦੇ ਨਾਂ ਤੇ ਇਹ ਬਸ ਬਟਾ (ਵਧ) ਜ਼ਰੂਰ ਸੀ। ਬੜੇ ਪਰੇਸ਼ਾਨ ਹੋਏ ਅਸੀ। ਹੋਰ ਸਵਾਰੀਆਂ ਵੀ ਕਹਿ—ਕਹਿ ਕੇ ਥੱਕ ਗਈਆਂ ਸਨ। ਪਰ ਉਹ ਤਾਂ ਸਨ ਚਿਕਨੇ ਘੜੇ। ਪਰ ਸਵਾਰੀਆਂ ਸਨ ਸਾਰੀਆਂ ਮਜ਼ਬੂਰ। ਕਰ ਵੀ ਕੀ ਸਕਦੇ ਸੀ। ਟਿਕਟ ਤਾਂ ਚੰਡੀਗੜ ਤਕ ਦੀ ਕਟਵਾ ਹੀ ਚੁਕੇ ਸਾਂ, ਨਹੀਂ ਤਾਂ ਕੰਮ ਸੇ ਕੰਮ ਬਸ ਹੀ ਬਦਲ ਲੈਂਦੇ। ਇਕ ਵਾਰੀ ਹੋਰ ਕਹਿ ਕੇ ਵੇਖਦੇ ਹਾਂ ਸ਼ਾਇਦ ਅਸਰ ਹੋ ਹੀ ਜਾਵੇ। ਐਤਕੀ ਅਸੀਂ ਵੀ ਆਪਣੀ ਆਪਣੀ ਟੌਂਪਰ ਚੜਾ ਕੇ ਪੁਛਿਆ—

"ਕੀ ਗੱਲ ਭਾਈ ਸਾਹਿਬ ਰਾਤ ਇਥੇ ਹੀ ਬਿਤਾਉਂਣ ਦਾ ਇਰਾਦਾ ਹੈ"। ਤੇ ਓਹੀ ਗਲ ਜਿੰਨੇ ਜੋਰ ਨਾਲ ਖੂਹ ਵਿਚ ਅਵਾਜ ਮਾਰੋ। ਓਨੀ ਹੀ ਜਿਆਦਾ ਗੂੰਜ ਹੁੰਦੀ ਹੈ। ਪਰ ਏਥੇ ਤਾਂ ਗੂੰਜ ਡਬਲ ਹੋ ਗਈ ਜਾਪਦੀ ਸੀ। ਡਰਾਈਵਰ ਸਾਹਿਬ ਕੰਡੇਕਟਰ ਨੂੰ ਕਹਿ ਰਹੇ ਸਨ। "ਜਾਹ ਇਸਨੂੰ ਨਾਲ ਦੀ ਬਸ ਵਿਚ ਚੜ੍ਹਾ ਆ, ਬੜਾ ਕਾਹਲਾ ਪਿਆ ਹੋਇਆ ਹੈ।" ਤੇ ਨਾਲ ਦੀ ਬਸ ਵੇਖੀ ਤਾਂ ਸਾਡੀ ਹਵਾ ਖਰਾਬ। ਬਸ ਹੇਠੋਂ ਉਪਰੋਂ ਲੱਦੀ ਹੋਈ ਸੀ। ਪਰ ਫੇਰ ਵੀ ਸਾਡੀ ਵਾਲੀ ਬਸ ਕੋਈ ਨਹੀਂ ਸੀ ਚੜ ਰਿਹਾ ਪਤਾ ਨਹੀਂ ਕਿਉਂ। ਨਹੀਂ ਵੀਰ ਜੀ ਸਾਨੂੰ ਏਹੀ ਬਸ ਠੀਕ ਹੈ, ਜਦੋਂ ਮਰਜੀ ਤੁਰਣਾ। ਕਹਿਕੇ ਅਸਾਂ ਵੀ ਸੋਚਿਆ ਬਸ ਤਾਂ ਪਤਾ ਨਹੀਂ ਕਦੋਂ ਤੁਰੇ। ਅਸੀਂ ਕਿਉਂ ਆਪਣੀ ਨੀਂਦ ਖਰਾਬ ਕਰੀਏ। ਚਲੋ ਥੋੜੀ ਜਿਹਾ ਵੋਂਕਾ ਹੀ ਵੰਡ ਲਈਏ।

ਅਜੇ ਪੰਜ ਮਿੰਟ ਵੀ ਨਹੀਂ ਹੋਏ। ਕਿ.ਬਸ ਗੁਰਗੁਰਾ ਕੇ ਚਲ ਪਈ। ਅਤੇ ਚਲ ਪਏ ਉਹਦੇ—ਨਾਲ ਹੀ ਉਹਦੇ ਪਸਲੀਆਂ ਹਿਲਾਊ ਝਟਕੇ ਅਤੇ ਦਿਲ ਕੰਬਾਊ ਮਿਊਜ਼ਕ ਦਾ ਰਿਕਾਰਡ। ਜਿਹੜਾ ਕਿਸੇ ਮਾੜੇ ਬੰਦੇ ਦਾ ਹਾਰਟ ਫੇਲ ਕਰਨ ਵਾਸਤੇ ਕਾਫੀ ਸੀ। ਅਸੀਂ ਹੜਬੜਾ ਕੇ ਉਠ ਬੈਠੇ।

"ਡਰਾਈਵਰ ਸਾਹਿਬ ਜ਼ਰਾ ਹੌਲੀ—ਹੌਲੀ।"

"ਉਹ ਪਿਓ ਦਾ ਰਾਜ ਸਮਝ ਲਿਆ ਏ। ਪਹਿਲਾਂ ਕਾਹਲਾ ਪਿਆ ਸੀ। ਤੇ ਹੁਣ ਜ਼ਰਾ ਹੌਲੀ--ਹੌਲੀ ਏਨੀ ਸਪੀਡ ਤੇ ਹੀ ਜਾਊਗੀ ਤੇ ਰਾਹ ਵਿਚ ਕਿਤੇ ਨਹੀਂ ਓ ਰੁਕਣੀ।' ਜਵਾਬ ਸੁਣ ਕੇ ਅਸੀਂ ਠੰਡੀ ਆਹ ਭਰੀ ਜਿਹੜੀ ਠੰਡੀ ਹਵਾਂ ਦੇ ਨਾਲ ਹੋਰ ਵੀ ਠੰਡੀ ਹੋ ਗਈ ਸੀ। ਮੰਨ ਹੀ ਮਨ ਵਿਚ ਉਸ ਘੜੀ ਨੂੰ ਕੋਸਣ ਲਗ ਪਏ ਜਿਸ ਘੜੀ ਇਸ ਬਸ ਵਿਚ ਸਵਾਰ ਹੋਏ ਸੀ।

ਬੈਠਿਆਂ—ਬੈਠਿਆਂ ਅਤੇ ਬਸ ਦੇ ਝਟਕਿਆਂ ਨਾਲ ਲੱਕ ਵੀ ਦੂਹਰਾ ਹੋਈ ਜਾ ਰਹਿਆ ਸੀ। ਕੁਝ ਤਾਂ ਬਸ ਦੇ ਝਕਟਿਆਂ ਨੇ ਲੱਕ ਦੀਆਂ ਚੂਲਾਂ ਹਿਲਾ ਦਿਤੀਆਂ ਸਨ, ਤੇ ਰਹਿੰਦੀ ਖੂਹਿੰਦੀ ਕਸਰ ਠੰਡੀਆਂ ਹਵਾਵਾਂ ਨੇ ਹੀ ਕੱਢ ਦਿਤੀ। ਜਿਹੜੀ ਕਿ ਕਿਸੇ ਤਰਾਂ ਰੁਕ ਨਹੀਂ ਸੀ ਰਹੀ। ਅੱਬਲਤਾਂ ਬਾਰੀਆਂ ਨੂੰ ਸ਼ੀਸ਼ੇ ਹੀ ਨਹੀਂ ਸਨ। ਤੇ ਜੇ ਸਨ ਵੀ ਤਾਂ ਬੰਦ ਨਹੀਂ ਸੀ ਹੁੰਦੇ। ਬੜੀ ਕੋਸ਼ਿਸ਼ ਕਰਕੇ ਅਸੀਂ ਸ਼ੀਸ਼ੇ ਵਾਲੀ ਬਾਰੀ ਲੱਭ ਹੀ ਲਈ। ਸ਼ੀਸ਼ਾ ਬੰਦ ਕੀਤਾ ਤੇ ਅਰਾਮ ਨਾਲ ਬੈਠ ਗਏ। ਪਰ ਸਾਡੀ ਕਿਸਮਤ ਵਿਚ ਅਰਾਮ ਕਿਥੇ? ਸ਼ੀਸ਼ਾ ਆਪਣੇ—ਆਪ ਹੀ ਖੁਲ੍ਹ ਜਾਂਦਾ, ਅਸੀਂ ਦੋਬਾਰਾ ਬੰਦ ਕਰਦੇ ਤਾਂ ਓਹ ਢੀਠ ਵਾਂਗੂ ਮੁੜ ਖੁਲ੍ਹ ਜਾਂਦਾ। ਆਖਿਰ ਹਾਰ ਕੇ ਅਸੀਂ ਵੀ ਬੈਠ ਗਏ ਢੀਠ ਹੋ ਕੇ। ਠੰਡ ਸੀ ਕਿ ਕੰਬਲ ਵਿਚ ਵੀ ਨਹੀਂ ਸੀ ਰੁਕ ਰਹੀ।

ਖਰਰ ਪਟਪ ਖੜੜੜ ਧੜਮ... । ਬੜਾ ਖੜਾਕ ਹੋਇਆ ਹੈ। ਪਿਛੇ ਮੁੜ ਦੇ ਵੇਖਿਆ ਤੇ ਪਿਛਲੇ ਟਾਇਰਾਂ ਦੇ ਉਪਰ ਵਾਲੀ ਸੀਟ ਝਟਕੇ ਨਾ ਬਰਦਾਸ਼ਤ ਕਰਦਿਆਂ ਹੋਏ ਅਪਣੀ ਜਗ੍ਹਾਂ ਛਡ ਕੇ ਚਲ ਪਈ ਸੀ। ਆਪਣੇ ਤੋਂ ਅਗਲੀ ਸੀਟ ਨਾਲ ਇਸ ਤਰਾਂ ਜੁੜੀ ਹੋਈ ਸੀ ਜਿਵੇਂ ਓਸ ਨਾਲ ਗਲ ਮਿਲ ਰਹੀ ਹੋਵੇ ਅਤੇ ਆਪਣਾ ਦੁਖੜਾ ਬਿਆਨ ਕਰ ਰਹੀ ਹੋਵੇ। ਪਰ ਅਸੀਂ ਅਜੇ ਤਕ ਆਪਣੀ ਸੀਟ ਉਤੇ ਵਿਦਮਾਨ ਸੀ ਪਤਾ ਨਹੀਂ ਕਿਦਾਂ? ਸ਼ਾਇਦ ਆਦਮਜ਼ਾਤ ਬੇਜਾਨ ਨਾਲੋਂ ਜ਼ਿਆਦਾ ਢੀਠ ਹੁੰਦੀ ਹੈ।

ਥੋੜੀ ਦੇਰ ਬਾਦ ਚੰਡੀਗੜ੍ਹ ਸ਼ਹਿਰ ਦੀਆਂ ਦੂਰੋਂ ਹੀ ਚਮਕਦੀਆਂ ਰੋਸ਼ਨੀਆਂ ਵੇਖ ਕੇ ਸਾਡੇ ਸਾਹ ਵਿਚ ਸਾਹ ਆਇਆਂ। ਹੁਣ ਸਾਡੇ ਕੋਲੋਂ ਹੋਰ ਜ਼ਿਆਦਾ ਇੰਤਜ਼ਾਰ ਨਹੀਂ ਸੀ ਹੋ ਸਕਦਾ। ਬਸ ਅੱਡੇ ਵਿਚ ਜਾ ਕੇ ਵੜੀ ਤਾਂ ਅਸੀਂ ਬਸ ਦੇ ਹੌਲੀ ਹੁੰਦੀਆਂ ਹੀ ਅਟੈਚੀ ਸਣੇ ਦਰਵਾਜ਼ੇ ਵਿਚੋਂ ਛਾਲ ਮਾਰੀ ਤੇ ਬਾਹਿਰ। ਬਾਹਿਰ ਨਿਕਲਿਆਂ ਸਾਰ ਹੀ ਅਸੀਂ ਇਉਂ ਸਮੇਂ ਕਿ ਬਸ ਮੁੜ ਆ ਕੇ ਸਾਨੂੰ ਬਚਾ ਲਵੇਗੀ। ਬਸ ਅਡੇ ਤੋਂ ਬਾਹਿਰ ਸੜਕ ਪਾਰ ਥ੍ਰੀ ਵੀਲਰਾਂ ਵਾਲੇ ਖੜੇ ਸਨ।

ਆਓ' ਬਾਊ ਜੀ ਕਿਥੇ ਜਾਨਾਂ ਜੇ? ' ਇਕ ਕੇ ਪੁਛਿਆ

"ਸਾਡੇ ਤਿੰਨ ਰੁਪਏ ਵੀਰ ਜੀ?"

"ਲਓ ਜੀ!' ਤੇ ਜਦੋਂ ਅਪਣੀ ਪਿਛਲੀ ਜੇਬ ਵਿਚ ਹਥ ਮਾਰਿਆ ਤਾਂ ਹਥ ਜਿਵੇਂ ਜੇਬ ਵਿਚ ਹੀ ਜੁੜ ਕੇ ਰਹਿ ਗਿਆ ਹੋਵੇ। ਮੈਨੂੰ ਅਪਣਾ ਦਿਮਾਗ ਸੁੰਨ ਜਿਹਾ ਹੋ ਗਿਆ ਜਾਪਿਆ। ਲਗਦਾ ਸੀ ਕਿ ਸਾਡੀ ਨਿਕੀ ਜਹੀ ਜੇਬ ਨੂੰ ਵੀ ਨਹੀਂ ਸੀ ਬਖਸ਼ਿਆ। ਬਟੂਆ ਜੇਬ ਵਿਚੋਂ ਨਦਾਰਦ ਸੀ। ਸਾਡਾ ਬਟੂਆ ਵੀ ਬਸ ਦੇ ਝਟਕਿਆਂ ਦੀ ਬੇਦੀ ਤੇ ਸ਼ਹੀਦ ਹੋ ਗਿਆ ਸੀ। ●



ਕਹਾਣੀ

# ਇਕ ਦਿਨ ਦੀ ਗੱਲ

ਇਕ ਦਿਨ ਦੀ ਗਲ ਉਸ ਨੂੰ ਯਾਦ ਸੀ, ਉਹ ਇਕ ਦਿਨ ਦੀ ਗਲ ਉਹ ਜ਼ਿੰਦਗੀ ਭਰ ਵੀ ਨਹੀਂ ਸੀ ਭੁਲ ਸਕਦੀ ਉਹ ਇਕ ਦਿਨ ਦੀ ਗਲ, ਉਸਦੀ ਅਲੜ੍ਹ ਜ਼ਮੀਰ ਤੇ ਧੱਬਾ ਸੀ।

ਉਹ ਇਕ ਦਿਨ ਦੀ ਗਲ ਫ਼ਿਲਮ ਦੀ ਰੀਲ ਵਾਂਗਰਾਂ ਉਸਦੀ ਅਖਾਂ ਅਗੋਂ ਦੀ ਲੰਘ ਰਹੀ ਸੀ। ਉਸਦੀ ਮਾਂ ਕੁਦੇਸਣ ਸੀ ਪਿਉ ਮੰਝਨੀਆ ਦੱਟ ਇਕ ਭੈਣ ਤੇ ਇਕ ਭਰਾ। ਇਹ ਸੀ ਉਹਨਾਂ ਦਾ ਪਰਿਵਾਰ, ਇਕ ਕਮਰਾ, ਤੇ ਛੋਟਾ ਜਿਹਾ ਵਿਹੜਾ ਛਡ ਕੇ ਅਗੇ ਡਿਉੜੀ, ਕੋਈ ਪੰਜ ਬਕਰੀਆਂ ਇਹ ਸੀ ਉਹਨਾਂ ਦੀ ਸੰਪਤੀ।

ਰੋਜ਼ ਹੀ ਮਾਂ ਉਸਨੂੰ ਬਕਰੀਆਂ ਖੋਲ ਦੇਂਦੀ ਤੇ ਉਹ ਚੁਗਾ ਕੇ ਸ਼ਾਮ ਨੂੰ ਘਰ ਲੇ ਆਉਂਦੀ। ਉਸਦਾ ਵੀਰ ਪੱਠਾ ਦੱਥਾ ਬਣਾ ਲਿਆਂਉਦਾ। ਜ਼ਿੰਦੀ ਜਵਾਨ ਹੋ ਰਹੀ ਸੀ ਦਿਹਾੜੀ ਦਾ ਵਾਰ ਉਸ ਉਤੇ ਜਵਾਨੀ ਦਾ ਆ ਰਿਹਾ ਸੀ, ਉਹ ਸੋਚਦੀ, ਮਾਂ ਤਾਂ ਕਦੇ ਵੀ ਨਾਂ ਨਹੀਂ ਲੈਂਦੀ ਕਿ ਜ਼ਿੰਦੀ ਵਾਸਤੇ ਕੋਈ ਘਰ ਲਭਣਾ ਚਾਹੀਦਾ ਏ ਤੇ ਬਾਪੂ ਤਾਂ ਹੈ ਹੀ ਬੇਪਰਵਾਹ।

ਕਈ ਵੇਰ ਗੁਆਂਢੀਆਂ ਦੀ ਕੁੜੀ ਨੇ ਉਸਦਾ ਸਾਕ ਪੁਛਿਆ ਸੀ, ਤੇ ਬਾਪੂ ਨੇ ਨਾਂਹ ਕਰ ਦਿਤੀ। ਕਹਿੰਦਾ ਸੀ ਜ਼ਿੰਦੀ ਤਾਂ ਅਸੀਂ ਪਿਛਾਂਹ ਮੰਗ ਛਡੀ ਏ, ਪਰ ਜ਼ਿੰਦੀ ਨੂੰ ਬਾਪੂ ਦੀ ਗਲ ਹਮੇਸ਼ਾ ਚੁਭ ਜਾਂਦੀ, ਹੁਣ ਉਹ ਬਕਰੀਆਂ ਮਗਰ ਨਹੀਂ ਸੀ ਜਾਂਦੀ ਉਹ ਸਾਰਾ ਦਿਨ ਆਪਣੀ ਡਿਉੜੀ ਵਿਚ ਮੰਜੀ ਡਾਹਕੇ ਕਸੀਦਾ ਕਢਦੀ ਰਹਿੰਦੀ ਸੀ। ਮਾਂ ਮੰਤਾਂ ਦੇ ਡੇਰੇ ਸੇਵਾ ਕਰਨ ਚਲੀ ਜਾਂਦੀ ਸੀ, ਕਦੀ ਕਦੀ ਜ਼ਿੰਦੀ ਵੀ ਉਸਦੇ ਨਾਲ ਚਲੀ ਜਾਂਦੀ, ਮੰਤਾਂ ਦੇ ਡੇਰੇ ਇਕ ਬਾਬਾ ਮਹੰਤ ਤੇ ਇਕ ਉਸਦਾ ਚੇਲਾ, ਸੇਵਾਦਾਰ ਸਰਵਨ ਰਹਿੰਦਾ ਸੀ।

ਮਹੰਤ ਕੋਲ ਗੁਰਦਵਾਰਾ ਸੀ ਤੇ ਗੁਰਦਵਾਰੇ ਦੀ ਪੂਜਾ ਉਸਦੇ ਪਾਸ ਹੀ ਆਉਂਦੀ ਸੀ ਉਸ ਗੁਰਦਵਾਰੇ ਦੇ ਨਾਂ ਤੇ ਮਹੰਤਾਂ ਦੀ ਗੱਦੀ ਸੀ, ਜਿਸਦਾ ਮਹੰਤ ਨਰੈਂਣ ਦਾਸ ਸੀ. ਤੇ ਉਸਦਾ ਬੜਾ ਪ੍ਰਤਾਪ ਸੀ, ਉਸਦੀ ਸੇਵਾ ਮਹੰਤ ਜੈ ਰਾਮ ਦਾਸ ਸੀ।

ਹੌਲੀ ਹੌਲੀ ਜ਼ਿੰਦੀ ਦਾ ਮਹੰਤਾਂ ਦੇ ਡੇਰੇ ਜਾਣਾਂ ਕੁਝ ਜ਼ਿਆਦਾ ਹੀ ਹੋ ਗਿਆ ਹੁਣ ਉਹ ਬਕਰੀਆਂ ਦੇ ਮਗਰ ਨਹੀਂ ਸੀ ਜਾਂਦੀ, ਕੁਝ ਬਕਰੀਆਂ ਮਰ ਚੁਕੀਆਂ ਸਨ ਤੇ ਕੁਝ ਵੇਚ ਦਿਤੀਆਂ ਸਨ। ਜ਼ਿੰਦੀ ਘਰ ਦਾ ਕੰਮ ਮਾਂ ਨਾਲ ਕਰਾਕੇ ਡੇਰੇ ਸੇਵਾ ਕਰਨ ਚਲੀ ਜਾਂਦੀ ਕਦੀ ਵੇਰ ਉਹ ਘਰ ਰੋਟੀਆਂ ਵੀ ਨਾਂ ਪਕਾਉਂਦੀਆਂ ਤੇ ਡੇਰੇ ਤੋਂ ਹੀ ਖਾ ਲੈਂਦੀਆਂ।

ਪਿੰਡ ਵਿਚ ਹੌਲੀ ਹੌਲੀ ਚਰਚਾ ਹੋਣ ਲਗ ਪਈ ਕਿ ਜ਼ਿੰਦੀ ਦਾ ਵਿਆਹ ਸਰਵਨ ਨਾਲ ਕਰਨਗੇ। ਪਰ ਕਈ ਸਾਲ ਲੰਘ ਗਏ ਜ਼ਿੰਦੀ ਪੂਰੀ ਜਵਾਨ ਸੀ, ਨਾ ਮਾਂ ਨੂੰ ਉਸ ਵਲ ਵੇਖਕੇ ਡਰ ਆਉਂਦਾ ਤੇ ਨਾ ਬਾਪੂ ਨੂੰ। ਗੁਆਂਢਣ ਕੁੜੀ ਨੇ ਫੇਰ ਕਈ ਵੇਰ ਪੁਛਿਆ, 'ਮੁੰਡਾ ਚੰਗਾ ਏ ਜਮੀਨ ਏ ਕਿਸੇ ਗਲ ਦਾ ਘਾਟਾ ਨਹੀਂ। ਜ਼ਿੰਦੀ ਦਾ ਸਾਕ ਦੇ ਦਿਉ। ਪਰ ਜ਼ਿੰਦੀ ਦੇ ਬਾਪੂ ਨੇ ਇਹ ਆਖ ਕੇ ਟਾਲ ਦਿਤਾ ਤੈਨੂੰ ਦਸਿਆ ਏ ਬੀਬੀ ਕਿ ਜ਼ਿੰਦੀ ਦਾ ਸਾਕ ਉਸਦਾ ਚਾਚਾ ਲੈ ਗਿਆ ਏ, ਜਿਹੜਾ ਕਿ ਜ਼ਿੰਦਗੀ ਭਰ ਕਿਸੇ ਇਸ ਪਿੰਡ ਵਿਚ ਆਇਆਂ ਨਹੀਂ ਸੀ ਡਿਠਾ। ਗੁਆਂਢਣ ਕੁੜੀ ਨੂੰ ਕੀ ਲੋੜ ਸੀ ਤਰਲੇ ਕਰਨ ਦੀ। ਹੁਣ ਜ਼ਿੰਦੀ ਨੂੰ ਵੀ ਸਾਕ ਵਾਲੀ ਗਲ ਚੰਗੀ ਨਹੀਂ ਸੀ ਲਗਦੀ, ਸਰਵਨ ਉਸਦੇ ਖਿਆਲਾਂ ਦਾ ਦੇਵਤਾ ਸੀ, ਉਹ ਮਨ ਹੀ ਮਨ ਸਰਵਨ ਦੀ ਪੂਜਾ ਕਰਦੀ। ਹਰ ਖੁਸ਼ੀ ਉਸ ਉਤੋਂ ਕੁਰਬਾਨ ਕਰਨਾ ਆਪਣਾ ਫਰਜ਼ ਸਮਝਦੀ। ਸਰਵਨ ਉਸਦੇ ਹਰ ਇਕ ਸਾਹ ਵਿਚ ਸਮਾਂ ਚੁਕਾ ਸੀ, ਕੁੜੀ ਤਾਂ ਅਲੜ੍ਹ ਸੀ, ਅਨਜਾਣ ਬੇਖਬਰ ਸੀ, ਉਹ ਹਰ ਵੇਲੇ, ਉਸਦੇ ਸੁਪਨੇ ਲੈਂਦੀ, ਹਰ ਵੇਲੇ ਉਸਦੇ ਗੀਤ ਗਾਉਂਦੀ, ਪਰ ਸਰਵਨ ਸਮਝਦਾਰ ਸੀ। ਉਹ ਕਈ ਵੇਰ ਸੋਚਦਾ, ਇਹ ਕਿਸ ਤਰ੍ਹਾਂ ਗਲ ਏ ਲੋਕ ਉਸ ਨੂੰ ਕੀ ਕਹਿਣਗੇ ਪਿੰਡ ਵਿਚ ਉਸਦਾ ਬੜਾ ਰਸੂਖ ਸੀ, ਲੋਕ ਸਰਵਨ ਦੀ ਇੱਜਤ ਕਰਦੇ ਹਨ, ਪਿੰਡ ਵਿਚ ਉਹ ਅਖ ਪੁਟ ਕੇ ਕਿਸੇ ਦੀ ਧੀ ਭੈਣ ਵਲ ਨਹੀਂ ਸੀ ਵੇਖਦਾ, ਪਿੰਡ ਵਾਲਿਆਂ ਲਈ ਸਰਵਨ ਨਿਰਾ ਦੇਵਤਾ ਸੀ। ਜ਼ਿੰਦੀ ਦਾ ਵੀਰ ਠੇਲਿਆਂ ਤੇ ਜਾ ਲਗਾ ਸੀ। ਮਾਂ ਪਿਉ ਨੇ ਪਿੰਡ ਤੋਂ ਕੁਝ ਦੂਰ ਸਰਦਾਰ ਦੀ ਪੈਲੀ ਵਿਚ ਸਬਜ਼ੀ ਬੀਜ ਲਈ ਸੀ ਤੇ ਉਹ ਉਥੇ ਚਲੇ ਜਾਂਦੇ ਜ਼ਿੰਦੀ ਜਾਂ ਘਰ ਤੇ ਜਾਂ ਡੇਰੇ ਰਹਿੰਦੀ।

ਸਰਵਨ ਸੋਚਦਾ ਜ਼ਿੰਦੀ ਉਸਦੀ ਜ਼ਿੰਦਗੀ ਚੋਂ ਕਿਵੇਂ

ਨਿਕਲੇ, ਤੇ ਜਾਂ ਉਹ ਇਥੋਂ ਚਲਾ ਜਾਵੇ, ਪਰ ਉਹ ਮਹੰਤ ਨੂੰ ਛਡ ਕੇ ਨਹੀਂ ਸੀ ਜਾ ਸਕਦਾ। ਉਸਦਾ ਮਾਂ ਪਿਉ ਭੈਣ ਭਰਾ ਕੋਈ ਨਹੀਂ ਸੀ। ਉਹ ਕਈ ਵੇਰ ਜਿੰਦੀ ਨੂੰ ਆਖਦਾ ਜਿੰਦੀ ਤੂੰ ਘਰ ਰਿਹਾ ਕਰ। ਮੈਂ ਤੇਰੀ ਮਾਂ ਨੂੰ ਆਖਾਂਗਾ ਉਹ ਤੇਰਾ ਵਿਆਹ ਕਰ ਦੇਵੇ, ਪਰ ਜਿੰਦੀ ਬੁਕੀਂ ਬੁਕੀਂ ਰੋ ਪੈਂਦੀ ਮੈਂ ਤੈਨੂੰ ਚੰਗੀ ਨਹੀਂ ਲਗਦੀ। ਮਾਂ ਮੈਨੂੰ ਕਿਧਰੇ ਵਿਆਹ ਦੇਵੇਗੀ ਤਾਂ ਆਪਾਂ ਕਈ ਸਾਲਾ ਬਾਦ ਮਿਲਾਂਗੇ। ਮੈਂ ਤਾਂ ਮਰ ਜਾਵਾਂਗੀ। ਮੈਂ ਤੇਰੇ ਤੋਂ ਦੂਰ ਨਹੀਂ ਜਾ ਸਕਦੀ ਸਰਵਨ।

ਪਰ ਜਿੰਦੀ ਪਿੰਡ ਦੇ ਲੋਕ ਕੀ ਕਹਿਣਗੇ, ਮੈਂ ਚਾਹੁੰਦਾ ਤਾਂ ਵਿਆਹ ਕਰਵਾ ਸਕਦਾ ਸਾਂ, ਮੈਂ ਵਿਆਹ ਤਾਂ ਕਰਵਾਇਆ ਨਹੀਂ ਕਿ ਮਹੰਤਾ ਦੀ ਸੇਵਾ ਕਰਾਂਗਾ ਪਰ ਹੁਣ...ਜਿੰਦੀ ਤੂੰ ਮੇਰੀ ਮੰਨ ਮੈਂ ਤੈਨੂੰ ਮਿਲਣ ਆ ਜਾਇਆ ਕਰਾਂਗਾ।

ਪਰ ਸਰਵਨ ਤੂੰ ਮੇਰੀ ਮਾਂ ਨੂੰ ਆਖਕੇ ਮੇਰੇ ਨਾਲ ਵਿਆਹ ਕਿਉਂ ਨਹੀਂ ਕਰਵਾ ਲੈਂਦਾਂ, ਜਿੰਦੀ ਨੇ ਰੋਂਦਿਆਂ ਕਿਹਾ।

ਨਹੀਂ ਜਿੰਦੀ ਪਿੰਡ ਦੇ ਲੋਕ ਕੀ ਅਖਣਗੇ। ਸਰਵਨ ਸੋਚਦਾ ਸੋਚਦਾ ਪਥਰ ਦਾ ਬੁਤ ਬਣ ਜਾਂਦਾ ਪਰ ਜਿੰਦੀ ਉਸਦਾ ਖਹਿੜਾ ਰਾਤ ਦਿਨ ਨਾਂ ਛਡਦੀ, ਰਾਤ ਸੁਪਨੇ ਵਿਚ ਵੀ ਜਿੰਦੀ ਉਸਦੇ ਪੁਆਂਦੀ ਬਹਿਕੇ ਉਸਦੇ ਪੈਰਾਂ ਨੂੰ ਪੋਲੇ ਪੋਲੇ ਘੁਟਦੀ ਆਖਦੀ ਸਰਵਨ ਮੈਂ ਤੈਨੂੰ ਛਡਕੇ ਕਿਤੇ ਨਹੀਂ ਜਾ ਸਕਦੀ ਦਿਨ ਚੜਦੇ ਦੇ ਨਾਲ ਹੀ ਜਿੰਦੀ ਬੂਹੇ ਅਗੇ ਆ ਖਲੋਂਦੀ ਸਰਵਨ ਉਸ ਵਲ ਵੇਖਕੇ ਮੁਸਕਰਾ ਪੈਂਦਾ ਤੇ ਜਿੰਦੀ ਦੇ ਸਾਰੇ ਦੁਖ ਟੁਟ ਜਾਂਦੇ।

ਹੌਲੀ ਹੌਲੀ ਜਿੰਦੀ ਤੇ ਸਰਵਨ ਦੀਆਂ ਕਹਾਣੀਆਂ ਪਿੰਡ ਵਿਚ ਟੁਰ ਪਈਆਂ, ਕੋਈ ਜਿੰਦੀ ਦੇ ਮਾਂ ਪਿਉ ਨੂੰ ਕੋਸਦਾ ਕੋਈ ਸਰਵਨ ਦੇ ਤੱਪ ਨੂੰ, ਸਰਵਨ ਵੀ ਕਾਫੀ ਕੁਝ ਸੁਣਦਾ ਪਰ ਕੀ ਕਰ ਸਕਦਾ ਸੀ ਲੋਕਾਂ ਦਾ ਮੂੰਹ ਤਾਂ ਨਹੀਂ ਸੀ ਫੜ ਸਕਦਾ।

ਜਿੰਦੀ ਰੋਜ ਵਾਂਗਰਾਂ ਸਵੇਰੇ ਉਠਕੇ ਡੇਰੇ ਗਈ। ਉਹ ਜਾਕੇ ਬਹੁਕਰ ਬਹਾਰੀ ਫੇਰਦੀ ਸੀ, ਅਜ ਸਰਵਨ ਜਿੰਦੀ ਨੂੰ ਵੇਖਕੇ ਮੁਸਕਰਾਇਆ ਨਹੀਂ ਸਗੋਂ ਪਥਰ ਦਾ ਬੁਤ ਬਣ ਕੇ ਜਿੰਦੀ ਵਲ ਵੇਖਣ ਲਗ ਪਿਆ, ਜਿੰਦੀ ਨੇ ਦੋ ਤਿੰਨ ਆਵਾਜ਼ਾਂ ਮਾਰੀਆਂ ਪਰ ਸ਼ਰਵਨ ਅਗੋਂ ਕੁਝ ਨਾਂ ਬੋਲਿਆ ਤੇ ਹਥ ਨਾਲ ਇਸ਼ਾਰਾ ਕਰ ਦਿਤਾ ਜਿਵੇਂ ਕਹਿ ਰਿਹਾ ਹੋਵੇ ਕਿ ਸਰਵਨ ਹੁਣ ਕੋਈ ਨਹੀਂ। ਜਿੰਦੀ ਨੇ ਵੇਖਿਆ ਸਰਵਨ ਦੀਆਂ ਅਖਾਂ ਅਥਰੂ ਸਨ, ਜਿੰਦੀ ਮਹੰਤ ਕੋਲ ਭਜ ਗਈ। ਮਹੰਤ ਵੀ ਆ ਗਿਆ।

ਪਿੰਡ ਵਿਚ ਹਨੇਰੀ ਵਾਂਗਰਾਂ ਖਬਰ ਫੈਲ ਗਈ ਕਿ ਸਰਵਨ ਨੇ ਜ਼ਹਿਰ ਪੀ ਲਿਆ ਏ।

ਪਿੰਡ ਦਿਆਂ ਬੰਦਿਆਂ ਨੇ ਝੱਟ ਪੱਟ ਟਾਂਗੇ ਤੇ ਪਾ ਕੇ ਸਰਵਨ ਹਸਪਤਾਲ ਖੜਿਆ ਪਰ ਸ਼ਹਿਰ ਤਕ ਤਾਂਗਾ ਅਪੜ ਵੀ ਨਹੀਂ ਸੀ ਸਕਿਆ ਕਿ ਸਰਵਨ ਦਾ ਸਰੀਰ ਆਕੜ ਗਿਆ, ਪਰ ਪਿੰਡ ਵਾਲਿਆਂ ਨੇ ਸਰਵਨ ਨੂੰ ਹਸਪਤਾਲ ਲਿਜਾ ਸੁਟਿਆਂ, ਡਾਕਟਰ ਨੇ ਵੇਖਕੇ ਦਸਿਆ ਕਿ ਸਰਵਨ ਵਿਚ ਕੋਈ ਸ਼ੈ ਨਹੀਂ ਪਰ ਡਾਕਟਰੀ ਮੁਆਇਨਾ ਕੀਤੇ ਤੋਂ ਬਿਨਾ ਅਸੀਂ ਮੁਰਦਾ ਤੁਹਾਨੂੰ ਨਹੀਂ ਦੇਵਾਂਗੇ।

ਜਿੰਦੀ ਸਾਰੀ ਰਾਤ ਤੜਫਦੀ ਰਹੀ, ਰੋਂਦੀ ਰਹੀ, ਸਰਵਨ ਹੁਣ ਕਿਥੇ ਬਚਣ ਲਗਾ ਏ। ਉਹ ਤਾਂ ਇਥੇ ਹੀ ਪੱਥਰ ਹੋ ਗਿਆ ਸੀ, ਪਿੰਡ ਵਿਚ ਅਧੀ ਰਾਤ ਤਕ ਲੋਕ ਸਰਵਨ ਦੀ ਨੇਕੀ ਬਦੀ ਦੀਆਂ ਗਲਾਂ ਕਰਦੇ ਕਰਦੇ ਸੌਂ ਗਏ, ਪਰ ਜਿੰਦੀ ਦੇ ਸੁਪਨੇ ਚੂਰ ਹੋ ਚੁਕੇ ਸਨ। ਉਸਦਾ ਸੁਹਾਗ ਲੁਟਿਆ ਗਿਆ ਸੀ, ਉਹ ਆਪਣੇ ਆਪ ਨੂੰ ਸਰਵਨ ਦਾ ਕਾਤਲ ਸਮਝ ਰਹੀ ਸੀ। ਦੂਸਰੇ ਦਿਨ ਸਵੇਰੇ ਸਾਰ ਹੀ ਜਿੰਦੀ ਉਠਕੇ ਸੜਕ ਦੇ ਨਾਲ ਇਕ ਝਾੜੀ ਦੇ ਉਹਲੇ ਜਾ ਬੈਠੀ ਕਈ ਕਾਰਾਂ, ਬਸਾਂ, ਟਰੱਕ, ਟਰੈਕਟਰ ਲੰਘੇ। ਜਿੰਦੀ ਲੁਕ ਕੇ ਸਭ ਨੂੰ ਵੇਖਦੀ ਰਹੀ, ਉਹ ਆਪਣੇ ਪਰੀਤਮ ਨੂੰ ਇਕ ਵੇਰ ਵੇਖਣਾ ਚਾਹੁੰਦੀ ਸੀ, ਉਹ ਮੋਏ ਦਾ ਮੂੰਹ ਹੀ ਵੇਖਣਾ ਚਾਹੁੰਦੀ ਸੀ। ਜਿੰਦੀ ਨੇ ਵੇਖਿਆ ਇਕ ਟਾਂਗਾ ਦੂਰ ਆ ਰਿਹਾ ਸੀ। ਉਸਦਾ ਦਿਲ ਧੜਕ ਰਿਹਾ ਸੀ। ਕਈ ਵੇਰ ਉਸਦਾ ਜੀਅ ਕੀਤਾ ਕਿ ਉਹ ਟਰੱਕ ਦੇ ਥਲੇ ਆ ਕੇ ਮਰ ਜਾਵੇ, ਤੇ ਸਰਵਨ ਦੇ ਨਾਲ ਹੀ ਉਸਦਾ ਸਸਕਾਰ ਕੀਤਾ ਜਾਵੇ ਪਰ ਉਹ ਚਾਹੁੰਦੀ ਹੋਈ ਵੀ ਨਾ ਕਰ ਸਕੀ। ਟਾਂਗਾ ਨੇੜੇ ਆ ਗਿਆ ਜਿੰਦੀ ਨੇ ਵੇਖਿਆ ਸੀਟ ਉਤੇ ਮਹੰਤ ਤੇ ਇਕ ਹੋਰ ਆਦਮੀ ਸੀ। ਉਹਨਾਂ ਦੇ ਪੈਰਾਂ ਵਿਚ ਚਿਟੇ ਕਪੜੇ ਵਿਚ ਬੱਝੀ ਇਕ ਗੰਢ ਸੀ ਇਹ ਸੀ ਉਸਦੇ ਖਿਆਲਾਂ ਦਾ ਮਾਲਕ ਸਰਵਨ।

ਜਿੰਦੀ ਪੈਰ ਧਹੁੰਦੀ ਧਰੂੰਹਦੀ ਘਰ ਆਈ ਰਾਤ ਨੂੰ ਜਿੰਦੀ ਨੂੰ ਉਸਦਾ ਪਿਉ ਲੈ ਗਿਆ। ਦੂਸਰੇ ਦਿਨ ਹੀ ਪਤਾ ਲਗ ਗਿਆ ਕਿ ਜਿੰਦੀ ਦਾ ਵਿਆਹ ਹੋ ਗਿਆ ਹੈ। ਜਿਥੇ ਉਹ ਗੁਆਂਢਣ ਕੁੜੀ ਆਖਦੀ ਹੁੰਦੀ ਸੀ। ●

# ਸਖਸ਼ੀ ਉਸਾਰ--ਸਖਸ਼ੀ ਨਿਘਾਰ

—ਬੀ. ਕੇ. ਜੋ

ਮਹਾਨ ਬਨਣ ਦੀ ਮਨੁਖੀ—ਚੇਸ਼ਟਾ ਸਮਾਜ ਲਈ ਕਿੰਨੀ ਕੁ ਲਾਹੇਵੰਦੀ ਹੈ ? ਇਹ ਇਕ ਅਜੇਹਾ ਸਵਾਲ ਹੈ ਜਿਸ ਉਤੇ ਵਿਚਾਰ ਕਰਨਾ ਜ਼ਰੂਰੀ ਜਾਪਦਾ ਹੈ । ਕੀ ਸੇਵਾ—ਭਾਵਨਾ ਦੀ ਪੌੜੀ ਉਤੇ ਜਿਥੋਂ ਤਕ ਸੰਭਵ ਹੋ ਸਕੇ ਉਚਾ ਚੜ੍ਹਨਾ ਜ਼ਰੂਰੀ ਹੈ ਅਤੇ ਆਪਣੀਆਂ ਸੁਭਾਵਕ ਉਤਪੰਨ ਇਛਾਵਾਂ ਨੂੰ ਲੁਕਾਉਣਾ ਅਤੇ ਉਨਾਂ ਤੋਂ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕਰਨਾ ਸਮਾਜੀ ਹਿਤਾਂ ਲਈ ਲਾਹੇਵੰਦਾ ਹੈ ?

ਅਜੇਹੇ ਕੁਝ ਸਵਾਲਾਂ ਉਤੇ ਕੁਝ ਸਮਾਂ ਪਹਿਲਾਂ ਸੋਵੀਅਤ ਯੂਨੀਅਨ ਦੀ ਪ੍ਰਸਿੱਧ ਅਖਬਾਰ 'ਪ੍ਰਾਵਦਾ' ਦੇ ਬਾਲ ਐਡੀਸ਼ਨ ਵਿਚ ਇਕ ਬਹਿਸ ਕਾਫੀ ਲੰਬਾ ਸਮਾਂ ਚਲਦੀ ਰਹੀ ਸੀ । ਕੀਵ ਦੇ ਇਕ ਸਕੂਲ ਵਿਦਿਆਰਥੀ ਇਗਰ ਤਕਾਚੇਨਕੋ ਨੇ ਅਜੇਹੇ ਸਵਾਲ ਅਖਬਾਰ ਅੱਗੇ ਰਖ ਦਿਤੇ ਸਨ ਤੇ ਅਖਬਾਰ ਸੰਪਾਦਕਾਂ ਨੇ ਆਪ ਇਨਾਂ ਦੇ ਜੁਆਬ ਦੇਣ ਦੀ ਥਾਂ ਇਹੀ ਸੁਆਲ ਪਾਠਕਾਂ ਨੂੰ ਕਰ ਦਿਤੇ ਸਨ ।

ਇਕ ਲੜਕੀ ਮਾਰੀਨਾ ਪਲੋਤਿਨਕੋਵਾ ਨੇ ਆਪਣੇ ਉਤਰਾਂ ਵਿਚ ਲਿਖਿਆ ਸੀ "ਮੈਂ ਵੀਹ ਸਾਲ ਦੀ ਹਾਂ, ਪਿਛਲੇ ਤਿੰਨਾਂ ਸਾਲਾਂ ਤੋਂ ਇਕ ਨਰਸ ਵਜੋਂ ਇਕ ਹਸਪਤਾਲ ਵਿਚ ਕੰਮ ਕਰ ਰਹੀ ਹਾਂ ਮੇਰੇ ਮਿੱਤਰ ਚਕਿਤਸਾ ਸੰਸਥਾ ਵਿਚ ਪੜ੍ਹਨ ਲਈ ਮੇਰੇ ਉਤੇ ਦਬਾ ਪਾ ਰਹੇ ਹਨ । ਪਰ ਮੈਂ ਅਜੇਹਾ ਨਹੀਂ ਚਾਹੁੰਦੀ—ਮੈਨੂੰ ਆਪਣਾ ਕੰਮ ਜ਼ਿਆਦਾ ਪਸੰਦ ਹੈ—ਸੇਵਾ ਭਾਵਨਾ ਦੀ ਪੌੜੀ ਉਤੇ ਉਚਾ ਚੜ੍ਹਨ ਦੀ ਕੋਸ਼ਿਸ਼ ਕਰਨਾ ਜਾਂ ਚੜ੍ਹਨਾ ਜ਼ਰੂਰੀ ਨਹੀ ਹੈ — ਮੁਖ ਗੱਲ ਹੈ ਆਪਣੀ ਪਸੰਦ ਦਾ ਕੰਮ ਚੁਣਨਾ ਅਤੇ ਇਮਾਨਦਾਰੀ ਨਾਲ ਉਸਨੂੰ ਕਰਨਾ ........." ।

ਪਰ ਇਸ ਮਸਲੇ ਨੂੰ ਮਾਰੀਨਾ ਦੇ ਦੋਸਤਾਂ ਦੇ ਦ੍ਰਿਸ਼ਟੀ ਕੋਣ ਤੋਂ ਸਮਝਣ ਦੀ ਕੋਸ਼ਿਸ਼ ਵੀ ਹੋਣੀ ਚਾਹੀਦੀ ਹੈ—ਭਲਾ ਕੋਈ ਵਿਆਕਤੀ ਉਕਾਊ ਅਤੇ ਰੁਖੇ ਵਿਅਕਤੀਤਵ ਨਾਲ ਹੀ ਸਾਰੀ ਉਮਰ ਸੰਤੁਸ਼ਟ ਕਿਵੇਂ ਰਹਿ ਸਕਦਾ ਹੈ — ਅਤੇ ਨਦੀ ਦੇ ਵਹਾ ਨਾਲ ਵਹਿੰਦਾ ਹੋਇਆ ਜੇਕਰ ਕੋਈ ਇਹ ਕਹੀ ਜਾਵੇ ਕਿ ਅਜੇਹਾ ਅਤਿਅੰਤ ਸਾਦਗੀ ਅਤੇ ਸ਼ਾਂਤੀ ਪੂਰਨ ਜੀਵਨ ਨਿਰਬਾਹ ਦੀ ਇੱਛਾ ਕਾਰਨ ਹੈ — ਤਾਂ ਇਸਨੂੰ ਕੋਈ ਕਿੰਨਾ ਕੁ ਸੱਚ ਮੰਨ ਸਕਦੇ—ਕਿਸੇ ਤਲਾਸ਼ ਤੋਂ ਬਿਨਾਂ ਉਤਸ਼ਾਹ-ਜਨਕ ਯਤਨਾਂ ਤੋਂ ਬਿਨਾਂ, ਜ਼ਿੰਦਗੀ ਵਿਚ ਨਵੇਂ ਤਜਰਬਿਆਂ ਤੋਂ ਬਿਨਾਂ ਕੋਈ ਸਾਰੀ ਜ਼ਿੰਦਗੀ ਕਿਵੇਂ ਬਤੀਤ ਕਰ ਸਕਦਾ ਹੈ ?

ਤੁਹਾਡੇ ਕੰਮ ਦੀ ਸਰਾਹਨਾ ਹੀ ਤੁਹਾਨੂੰ ਨੈਤਿਕ-ਸੰਤੋਸ਼ ਤੇ ਪ੍ਰਸੰਨਤਾ ਪ੍ਰਦਾਨ ਕਰਦੀ ਹੈ ਹਰ ਵਿਆਕਤੀ ਬਿਹਤਰ ਬਨਣ ਦੀ ਕੋਸ਼ਿਸ਼ ਹਰ ਵਕਤ ਕਰਦਾ ਹੈ ਜਾਂ ਉਸਨੂੰ ਕਰਨੀ ਚਾਹੀਦੀ ਹੈ – ਇਛਿਆਵਾਂ ਨੂੰ ਇਕ ਵੱਦਿਓਂ ਨਕਾਰਨਾ ਕਈ ਵਾਰੀ ਬਹੁਤ ਘਾਤਕ ਸਿੱਧ ਹੁੰਦਾ ਹੈ ਅਤੇ ਅਚੇਤ ਹੀ ਕਈ ਮਾਨਸਿਕ-ਰੋਗਾਂ ਦਾ ਜਨਮ ਦਾਤਾ ਵੀ ।

ਸੋਵੀਅਤ ਮਨੋਵਿਗਿਆਨੀ ਪੀ. ਸਤੇਪਾਨੋਵ ਅਨੁਸਾਰ ਪੂਰਨਤਾਵਾਦ ਇਕ ਮਾਨਵੀ-ਵਿਸ਼ੇਸ਼ਤਾ ਹੈ । ਜੇਕਰ ਕੋਈ ਵਿਆਕਤੀ ਕਾਰੋਬਾਰ,ਪੜ੍ਹਾਈ ਅਤੇ ਹੋਰ ਕੰਮਾਂ ਵਿਚ ਸਦਾ ਪ੍ਰਥਮ ਹੀ ਰਹਿਣਾ ਚਾਹੁੰਦਾ ਹੈ ਤਾਂ ਇਹ ਕੋਈ ਬਹੁਤੀ ਚੰਗੀ ਗੱਲ ਨਹੀਂ ਹੈ । ਕੰਮ ਦੀ ਸ਼ੁਰੂਆਤ ਲਈ ਉਤਸ਼ਾਹ ਤਾਂ ਜਰੂਰੀ ਹੈ ਪਰ ਏਨਾ ਨਹੀਂ ਕਿ ਇਸ ਦਾ ਅੰਤ ਨਮੋਸ਼ੀ ਵਿਚ ਹੋਵੇ । ਜੇਕਰ ਕੋਈ ਵਿਆਕਤੀ ਆਪਣੀ ਯੋਗਤਾ ਅਨੁਸਾਰ ਵਧੀਆ ਕੰਮ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਨਿਸਚੇ ਹੀ ਉਹ ਸਮੁਚੇ ਸਮਾਜ ਲਈ ਵੀ ਲਾਹਵੰਦ ਸਿੱਧ ਹੋਵੇਗਾ । ਇਸ ਦਾ ਮਤਲਬ ਇਹੀ ਹੈ ਕਿ ਇਛਿਆਵਾਂ ਦੀ ਸਹਿਜ-ਪੂਰਤੀ ਸਮਾਜ ਲਈ ਲਾਹੇਵੰਦੀ ਹੈ ।

ਪਰ ਦੂਸਰੇ ਲੋਕਾਂ ਦਾ ਵਿਚਾਰ ਹੈ ਕਿ ਮਹਾਨ ਬਨਣ ਦੀ ਅਜੇਹੀ ਚੇਸ਼ਟਾ ਵਾਲੇ ਵਿਆਕਤੀ ਸਮਾਜ ਲਈ ਹਾਨੀ-ਕਾਰਕ ਹੁੰਦੇ ਹਨ ਉਨਾਂ ਨੂੰ ਅਜੇਹੀ ਸੋਚ ਤੋਂ ਬਿਨਾਂ ਕੋਈ ਹੋਰ ਗੱਲ ਨਹੀਂ ਸੁਝਦੀ । ਇਹ ਲੋਕ ਆਪਣਾ ਕੰਮ ਇਮਾਨਦਾਰੀ ਨਾਲ ਕਰਨ ਦੀ ਥਾਂ ਆਪਣੀ ਮਨਚਾਹੀ ਪਦਵੀ ਤਕ ਪਹੁੰਚਣ ਲਈ ਕਈ ਵਾਰ ਅਨੁਚਿਤ ਹਰਬੇ ਵਰਤਣੇ ਸ਼ੁਰੂ ਕਰ ਦਿੰਦੇ ਹਨ ਤੇ ਇਥੋਂ ਹੀ ਨੈਤਿਕਤਾ ਦਾ ਨਿਘਾਰ ਸ਼ੁਰੂ ਹੁੰਦਾ ਹੈ ਜਿਹੜਾ ਸਮਾਜ ਲਈ ਅਤੀ ਹਾਨੀਕਾਰਕ ਹੈ ।

ਸੋ ਜਿਹੜਾ ਵਿਆਕਤੀ ਆਪਣੀ ਵਿਅਕਤੀਗਤ ਇੱਛਾ ਅਤੇ ਯੋਗਤਾ ਵਿਚਕਾਰ ਇਕ ਸੰਤੁਲਨ ਕਾਇਮ ਕਰ ਲਵੇ ਉਹ ਸਮਾਜ ਲਈ ਵੀ ਅਤੇ ਵਿਆਕਤੀਗਤ ਜ਼ਿੰਦਗੀ ਲਈ ਵੀ ਉਪਯੋਗੀ ਸਿੱਧ ਹੋ ਸਕਦਾ ਹੈ । ●

# ਪਾਕਿਸਤਾਨ ਦੀ ਹਾਰ

ਪਾਕਿਸਤਾਨ ਵਿਚ ਇਸੇ ਮਹੀਨੇ ਹੋਏ ਤੀਸਰੇ ਚੈਂਪੀਅਨ ਕੱਪ ਹਾਕੀ ਟੂਰਨਾਮੈਂਟ ਵਿਚ ਪਾਕਿਸਤਾਨ ਦੀ ਹਾਰ ਨੇ ਇਕ ਤਹਿਲਕਾ ਮਚਾ ਦਿਤਾ ਹੈ। ਇਸ ਟੂਰਨਾਮੈਂਟ ਵਿਚ ਛੇ ਦੇਸ਼ਾਂ ਪਾਕਿਸਤਾਨ, ਅਸਟਰੇਲੀਆ, ਪਛਮੀ ਜਰਮਨੀ, ਸਪੇਨ, ਹਾਲੈਂਡ, ਅਤੇ ਇੰਗਲੈਂਡ, ਦੀਆਂ ਟੀਮਾਂ ਨੇ ਭਾਗ ਲਿਆ।

ਦੋ ਸਾਲ ਪਹਿਲਾਂ ਪਾਕਿਸਤਾਨ ਵਿਚ ਇਸ ਟੂਰਨਾਮੈਂਟ ਦੀ ਸ਼ੁਰੂਆਤ ਕੀਤੀ ਗਈ ਅਤੇ ਅਜ ਤੱਕ ਇਸ ਟੂਰਨਾਮੈਂਟ ਵਿਚ ਪਾਕਿਸਤਾਨ ਕਿਸੇ ਵੀ ਦੇਸ਼ ਤੋਂ ਹਾਰਿਆ ਨਹੀਂ ਸੀ ਪਰ ਇਸ ਵਾਰ ਕੇਵਲ ਹਾਰਿਆ ਹੀ ਨਹੀਂ ਸਗੋਂ ਉਸ ਨੂੰ ਛੇਆਂ ਦੇਸ਼ਾਂ ਚੋਂ ਚੌਥਾ ਅਸਥਾਨ ਹੀ ਮਿਲ ਸਕਿਆ ਹੈ। ਪਾਕਿਸਤਾਨ ਜਿਥੇ ਹਾਕੀ ਦੀ ਖੇਡ ਨੂੰ ਕੌਮੀ ਵਕਾਰ ਦੀ ਹੱਦ ਤੱਕ ਲਿਆ ਜਾਂਦਾ ਹੈ ਵਾਸਤੇ ਇਹ ਹਾਰ ਜ਼ਬਰਦਸਤ ਨਮੋਸ਼ੀ ਦਾ ਕਾਰਨ ਬਣੀ ਹੈ। ਇਸ ਤੇ ਉਥੇ ਬਹੁਤ ਹੱਲਾ ਗੁਲਾ ਮਚ ਗਿਆ ਹੈ।

ਇਸ ਟੂਰਨਾਮੈਂਟ ਵਿਚ ਪਹਿਲਾਂ ਤਾਂ ਪਾਕਿਸਤਾਨ ਨੇ ਹਾਲੈਂਡ ਤੋਂ ਹਾਰ ਖਾਧੀ ਅਤੇ ਦੋ ਦਿਨਾਂ ਬਾਅਦ ਆਸਟਰੇ-ਲੀਆ ਤੋਂ! ਇਹਨਾਂ ਦੋਹਾਂ ਦੇਸ਼ਾਂ ਨੇ ਅਗੇ ਵੀ ਅੰਤਰ ਰਾਸ਼ਟਰੀ ਟੂਰਨਾਮੈਂਟਾਂ ਵਿਚ ਭਾਰਤ ਨੂੰ ਹਰਾ ਕੇ ਹਾਕੀ ਦੇ ਨਵੇਂ ਇਤਿਹਾਸ ਸਿਰਜੇ ਸਨ। ਭਾਰਤ ਭਾਵੇਂ ਹਾਕੀ ਵਿਚ ਹੇਠਲੇ ਪਧਰ ਨੂੰ ਜਾਂਦਾ ਰਿਹਾ ਪਰ ਪਾਕਿਸਤਾਨ ਦਾ ਹਾਕੀ ਦਾ ਝੰਡਾ ਉਚਾ ਰਖਣਾ ਇਸ ਗਲੋਂ ਤੱਸਲੀ ਦਾ ਸੂਚਕ ਸੀ ਕਿ ਅੱਜ ਵੀ ਹਾਕੀ ਭਾਰਤੀ ਮਹਾਂਦੀਪ ਵਿਚ ਸੁਰਖਿਅਤ ਹੈ। ਇਸ ਵਾਰ ਮਾਸਕੋ ਉਲਪਿੰਕ ਵਿਚ ਬਹੁਤ ਸਾਰੀਆਂ ਟੀਮਾਂ ਜਿਵੇਂ ਪਾਕਿਸਤਾਨ, ਪਛਮੀ ਜਰਮਨੀ, ਆਸਟਰੇਲੀਆ ਹਾਲੈਂਡ ਆਦਿ ਨੇ ਭਾਗ ਨਹੀਂ ਸੀ ਲਿਆ। ਉਥੇ ਭਾਰਤ ਜੇਤੂ ਰਿਹਾ ਪਰ ਕਰਾਚੀ ਚ ਹੋਏ ਇਸ ਟੂਰਨਾਮੈਂਟ ਵਿਚ ਭਾਰਤ ਦਾ ਦਾਖਲਾ ਆਖਰੀ ਦਿਨਾਂ ਵਿਚ ਰੋਕ ਲਿਆ ਗਿਆ ਸੀ। ਜੇ ਭਾਰਤ ਭਾਗ ਲੈਂਦਾ ਤਾਂ ਪਤਾ ਨਹੀਂ ਉਸ ਦੀ ਕੀ ਸਥਿਤੀ



ਕਰਾਚੀ ਵਿਚ ਹੋਏ ਚੈਂਪੀਅਨ ਕੱਪ ਹਾਕੀ ਟੂਰਨਾਮੈਂਟ ਵਿਚ ਹਾਲੈਂਡ ਦੇ ਸੰਸਾਰ ਪ੍ਰਸਿਧ ਕਪਤਾਨ ਪਾਲ ਲਿਜੇਂਸ, ਟੂਰਨਾਮੈਂਟ ਜਿਤਨ ਬਾਅਦ ਅੰਤਰਾਸ਼ਟਰੀ ਹਾਕੀ ਫੈਡਰੇਸ਼ਨ ਦੇ ਪ੍ਰਧਾਨ ਸ੍ਰੀ ਰੇਨੇ ਫਰੈਂਕ ਤੋਂ ਟਰਾਫੀ ਪ੍ਰਾਪਤ ਕਰਦੇ ਹੋਏ।

ਹੁੰਦੀ ਪਰ ਮਾਸਕੋ ਵਿਚ ਉਹ ਸਪੇਨ ਤੋਂ ਉਪਰ ਰਿਹਾ। (ਅਤੇ ਕਰਾਚੀ ਵਿਚ ਪਾਕਿਸਤਾਨ ਸਪੇਨ ਤੋਂ ਉਪਰ ਰਿਹਾ)

ਭਾਰਤ ਕੋਲ ਆਪਣੀ ਐਸਟਰੋ ਟਰਫ ਜਾਂ ਹੋਰ ਬਨਾਉਟੀ ਗਰਾਉਂਡ ਕੋਈ ਨਹੀਂ ਅਤੇ ਉਹ ਹਾਰਦਾ ਵੀ ਬਾਹਰਲੀਆਂ ਗਰਾਉਂਡਾਂ ਵਿਚ ਰਿਹਾ ਹੈ। ਪਰ ਪਾਕਿਸਤਾਨ ਆਪਣੇ ਦੇਸ਼ ਦੇ ਆਸਟਰੋ ਟਰਫ ਮੈਦਾਨ ਅਤੇ ਅਪਣੇ ਹੀ ਲੋਕਾਂ ਸਾਹਮਣੇ ਦੋ ਵਾਰ ਹਾਰਿਆ ਹੈ।

ਇਸ ਹਾਰ ਨੇ ਪਾਕਿਸਤਾਨ ਦੇ ਨਾਲ ਨਾਲ ਭਾਰਤੀਆਂ ਨੂੰ ਵੀ ਮਾਯੂਸ ਕੀਤਾ ਹੈ ਕਿਉਂਕਿ ਇਹ ਏਸ਼ੀਆਈ ਸਟਾਈਲ ਦੀ ਖੇਡ ਦੀ ਹਾਰ ਹੋਈ ਹੈ। ਪਾਕਿਸਤਾਨ ਦੇ ਲੋਕਾਂ ਦਾ ਗੁੱਸਾ ਤਾਂ ਅਦਾਲਤ ਤੱਕ ਗਿਆ ਹੈ। ਪਾਕਿਸਤਾਨ ਦੇ ਤਿੰਨ ਵਕੀਲਾਂ ਨੇ ਪਾਕਿਸਤਾਨ ਹਾਕੀ ਫੈਡਰੇਸ਼ਨ ਦੇ ਪ੍ਰਧਾਨ ਏਅਰ ਮਾਰਸ਼ਲ (ਰਿਟਾਇਅਰਡ) ਨੂਰ ਖਾਂ ਅਤੇ ਸਕੱਤਰ ਬ੍ਰਗੇਡੀਅਰ (ਰਿਟਾਇਰਡ) ਮੰਨਜ਼ੂਰ ਹੁਸੈਨ ਆਤਿਫ ਦੇ ਵਿਰੁਧ ਸਿੰਧ ਹਾਈਕੋਰਟ ਵਿਚ ਅਰਜ਼ੀ ਦੇ ਦਿਤੀ ਹੈ। ਵਕੀਲਾਂ ਨੇ ਕਿਹਾ ਹੈ ਕਿ ਅਦਾਲਤ ਇਨਾਂ ਨੂੰ ਪੁਛੇ ਕਿ ਉਹ ਕਿਸ ਅਧਿਕਾਰ ਨਾਲ ਆਪਣੇ ਅਹੁਦਿਆਂ ਨੂੰ ਚੰਬੜੇ ਹੋਏ ਹਨ ਅਤੇ ਅਦਾਲਤ ਨੂੰ ਬੇਨਤੀ ਕੀਤੀ ਹੈ ਕਿ ਦੋਹਾਂ ਨੂੰ ਅਸਤੀਫਾ ਦੇਣ ਲਈ ਕਿਹਾ ਜਾਵੇ। ਉਹਨਾਂ ਨੇ ਇਹਨਾਂ ਅਫਸਰਾਂ ਦੇ ਰਵਈਏ ਨੂੰ ਤਾਨਾਸ਼ਾਹੀ ਕਹਿੰਦੇ ਹੋਏ ਕਿਹਾ ਹੈ ਕਿ ਇਹਨਾਂ

ਨੇ ਰਸ਼ੀਦ ਜੂਨੀਅਰ, ਕਪਤਾਨ ਅਸਲਾਤੁਦੀਨ, ਅਤੇ ਗੋਲ ਕੀਪਰ ਸ਼ੇਰਵਾਨੀ ਵਰਗੇ ਚੋਟੀ ਦੇ ਖਿਡਾਰੀਆਂ ਨੂੰ ਵੱਖ ਵੱਖ ਸਮਿਆਂ ਤੇ ਜਬਰੀ ਰਿਟਾਇਰ ਕੀਤਾ ਅਤੇ ਐਨ ਟੂਰਨਾਮੈਂਟ ਤੋਂ ਪਹਿਲਾਂ ਪਾਕਿਸਤਾਨ ਦੇ ਚੋਟੀ ਦੇ ਹੋਰ ਦੋ ਖਿਲਾੜੀਆਂ ਕਪਤਾਨ ਮਨਵਰ ਅਲ ਜਮਾਂ ਅਤੇ ਮਨਜ਼ੂਰ ਅਲ ਹਸਨ ਨੂੰ ਰਿਟਾਇਰ ਕਰ ਦਿਤਾ।

ਇਕ ਦੋਸ਼ ਇਹ ਲਾਇਆ ਗਿਆ ਹੈ ਕਿ ਉਥੋਂ ਦੇ ਚੋਣ ਕਰਤਾ ਆਪਣੇ ਲੜਕੇ ਅਤੇ ਰਿਸ਼ਤੇਦਾਰਾਂ ਨੂੰ ਹੀ ਟੀਮ ਵਿਚ ਲਿਆਉਣ ਦੇ ਜਤਨਾਂ ਵਿਚ ਰਹਿੰਦੇ ਹਨ।

ਇਕ ਹੋਰ ਗਲ ਪਾਕਿਸਤਾਨ ਵਿਚ ਇਹ ਕਹੀ ਜਾ ਰਹੀ ਹੈ ਕਿ ਐਸਟਰੋ ਟਰਫ ਦੀ ਖੇਡ ਖਿਲਾੜੀਆਂ ਦੇ ਖੇਡ ਜੀਵਨ ਨੂੰ ਔਧਾ ਕਰ ਦੇਂਦੀ ਹੈ ਅਤੇ ਜ਼ਿਆਦਾ ਸਿਖਲਾਈ ਅਤੇ ਪ੍ਰੈਕਟਸ ਕਾਰਨ ਹੀ ਟੀਮ ਚੋਟੀ ਵਾਲੀ ਹਾਲਤ ਤੋਂ ਹੇਠ ਆ ਗਈ ਸੀ। ਜਦੋਂ ਕੋਈ ਟੀਮ ਹਾਰਦੀ ਹੈ ਤਾਂ ਬਹੁਤ ਸਾਰੀਆਂ ਇਹੋ ਜਿਹੀਆਂ ਗਲਾਂ ਹੋਇਆ ਹੀ ਕਰਦੀਆਂ ਹਨ।

ਪਾਕਿਸਤਾਨ ਦੀ ਹਾਰ ਵੀ ਭਾਰਤ ਦੀਆਂ ਅਖਾਂ ਨਾ ਖੋਲ ਸਕੀ ਤਾਂ ਇਹ ਖੇਡ ਵੀ ਭਾਰਤੀ ਮਹਾਂਦੀਪ ਚੋਂ ਗਈ ਸਮਝੋ। ਭਾਰਤ ਵਿਚ ਵੀ ਹਾਲਤ ਉਪਰ ਦਸੇ ਵਰਗੀ ਹੀ ਹੈ ਅਤੇ ਕਈ ਹਾਲਤਾਂ ਵਿਚ ਉਸ ਤੋਂ ਵੀ ਨਿਘਰੀ ਹੋਈ। ਪਤਾ ਨਹੀਂ ਤਾਲ ਮੇਲ ਦੀ ਘਾਟ ਹੈ ਜਾਂ ਕੁਝ ਹੋਰ ਇਥੇ ਵੀ ਨਾਮੀ ਖਿਡਾਰੀਆਂ ਨੂੰ ਟੀਮ ਜਾਂ ਸਿਖਲਾਈ ਸ਼ਿਵਰਾਂ ਤੋਂ ਬਾਹਰ ਰਖਿਆਂ ਜਾਂਦਾ ਹੈ ਅਤੇ ਅਧਿਕਾਰੀਆਂ ਵਿਚ ਫੁਟ ਚਲੀ ਹੀ ਰਹਿੰਦੀ ਹੈ।

—ਭਾਰਤ ਪਾਕ ਵਿਚ ਹਾਕੀ ਦੀ ਨਿਘਰਦੀ ਹਾਲਤ ਨੂੰ ਸੁਧਾਰਣ ਲਈ ਇਹਨਾਂ ਦੋਹਾਂ ਦੇਸ਼ਾਂ ਨੂੰ ਸਿਰ ਜੋੜ ਕੇ ਬੈਠਣਾ ਪਵੇਗਾ ਅਤੇ ਕੁਝ ਗੰਭੀਰ ਸੋਚ ਵਿਚਾਰ ਕਰਕੇ ਮਿਲ ਕੇ ਹਾਕੀ ਨੂੰ ਉਚਿਆਂ ਕਰਨ ਲਈ ਕਦਮ ਚੁਕਣ ਪੈਣਗੇ। ਜ਼ਿਆਦਾ ਮਿਲਵਰਤਨ, ਮੁਕਾਬਲੇ ਅਤੇ ਟਕਨੀਕ ਪਖੋਂ ਜਾਣਕਾਰੀ ਦਾ ਆਦਾਨ ਪਰਦਾਨ ਕਰਨਾ ਹੋਵੇਗਾ। ਇਹ ਮੁਲਕ ਸਰੀਰਕ ਸ਼ਕਤੀ ਵਿਚ ਯੂਰਪੀਨ ਟੀਮ ਦਾ ਟਾਕਰਾ ਨਹੀਂ ਕਰ ਸਕਣਗੇ ਬਲਕਿ ਆਪਣੀ ਭਾਰਤੀ ਟੇਕਨੀਕ ਨਾਲ ਹੀ ਮੁਕਾਬਲਾ ਕਰ ਸਕਦੇ ਹਨ। ਅਤੇ ਉਹ ਟੇਕਨੀਕ ਇਹਨਾਂ ਦੋਹਾਂ ਦੇਸ਼ਾਂ ਦੇ ਆਪਣੀ ਮਿਲਵਰਤਣ ਅਤੇ ਸੇਹਤ ਮੰਦ ਮੁਕਾਬਲੇਬਾਜ਼ੀ ਨਾਲ ਹੀ ਹੋਰ ਮਜ਼ਬੂਤ ਹੋ ਸਕਦੀ ਹੈ।

ਇਕੋ ਇਕ ਖੇਡ ਜਿਦੇ ਵਿਚ ਇਹਨਾਂ ਦੋਹਾਂ ਦੇਸ਼ਾਂ ਦਾ ਕੁਝ ਨਾਮ ਹੈ ਜੇ ਹਥੋਂ ਚਲੀ ਗਈ ਤਾਂ ਦੁਨੀਆ ਦੇ ਖੇਡ ਨਕਸ਼ੇ ਤੇ ਇਹਨਾਂ ਦਾ ਨਾਮ ਆਉਣਾ ਮੁਸ਼ਕਲ ਹੋਵੇਗਾ। ●

ਦਾਜ-ਪ੍ਰਥਾ

# ਲੁਟ ਦਾ ਮਾਲ

– ਤਰਲੋਕ ਮਨਸੂਰ

ਤਰਲੋਕ ਮਨਸੂਰ ਵਰ੍ਹਿਆਮ ਦੇ ਪ੍ਰਮੁਖ ਮਿਤਰ ਅਤੇ ਲੇਖਕ ਹਨ। ਵੱਖ ਵੱਖ ਵਿਸ਼ਿਆਂ ਉਤੇ ਉਹ ਬੜੀ ਸੂਝ ਅਤੇ ਰਵਾਨੀ ਨਾਲ ਲਿਖਦੇ ਹਨ। ਇਸ ਰਚਨਾ ਵਿਚਲੇ ਵਿਅੰਗ ਨੂੰ ਆਸ ਹੈ ਪਾਠਕ ਕੇਵਲ ਪਸੰਦ ਹੀ ਨਹੀਂ ਕਰਨਗੇ ਸਗੋਂ ਆਪਣੇ ਅਮਲੀ ਜੀਵਨ ਵਿਚ ਵੀ ਸੁਧਾਰ ਲਿਆਉਣ ਦਾ ਜਤਨ ਕਰਣਗੇ। —ਸੰਪਾਦਕ

ਪੰਜ ਛੇ ਸਾਲ ਦੀ ਗੱਲ ਹੈ। ਮੇਰਾ ਇਕ ਮਾਤਹਿਤ ਸੂਬੇਦਾਰ ਜਗਦੇਵ ਸਿੰਘ ਮੇਰੇ ਦਫਤਰ ਆਇਆ ਤੇ ਬੋਲਿਆ :—"ਸਾਹਿਬ' ਛੁਟੀ ਲੇ ਲੋਂ, ਆਪ ਵੀ ਮੇਰੇ ਲੜਕੇ ਕੀ ਬਾਰਾਤ ਚਲੇਂਗੇ।

ਗੱਲ ਬੜੇ ਹੀ ਅਪਣੱਤ-ਭਾਵ ਤੇ ਮਾਣ ਨਾਲ ਆਖੀ ਗਈ ਸੀ, ਏਸ ਲਈ ਏਸ ਉਤੇ ਸੋਚ ਵਿਚਾਰ ਜਾਂ ਨਾਂਹ ਨੁਕਰ ਕਰਨ ਦੀ ਗੁਜਾਇਸ਼ ਹੀ ਨਹੀਂ ਸੀ। ਰਜ਼ਾਮੰਦੀ ਦੇ ਲਹਿਜੇ ਵਿਚ ਮੈਂ ਪੁਛਿਆ :— ਦੋ ਦਿਨ ਦੀ ਛੁਟੀ ਕਾਫੀ ਹੈ ?

ਨਹੀਂ, ਕਮ ਸੇ ਕੰਮ ਏਕ ਹਫਤਾ। ਹਮਾਰੇ ਹਾਂ ਬਰਾਤ ਜ਼ਿਆਦਾ ਦਿਨ ਠਹਿਰਨੇ ਕਾ ਰਿਵਾਜ ਹੈ।

ਮੈਂ ਇਕ ਹਫਤੇ ਦੀ ਛੁਟੀ ਲੈ ਲਈ। ਜਗਦੇਵ ਸਿੰਘ ਕਾਨਪੁਰ ਦੇ ਇਲਾਕੇ ਦਾ ਰਹਿਣ ਵਾਲਾ ਸੀ। ਉਥੇ ਨੇੜੇ ਹੀ ਕਿਸੇ ਪਿੰਡ ਢੁਕਾਅ ਹੋਣਾ ਸੀ, ਪਰ ਉਹ ਨੌਕਰੀ ਉਤੇ ਬਰੇਲੀ ਰਹਿ ਰਿਹਾ ਸੀ, ਤੇ ਵਿਆਹ ਲਈ ਸਭ ਰਿਸ਼ਤੇਦਾਰ ਉਸ ਨੇ ਉਥੇ ਹੀ ਬੁਲਾਏ ਹੋਏ ਸਨ ਏਸ ਲਈ ਜੰਜ ਉਥੋਂ ਹੀ ਚੜ੍ਹਨੀ ਸੀ।

ਸ਼ਾਮ ਦੀ ਗੱਡੀ ਜੰਜ ਚੜ੍ਹੀ। ਅਗਲੀ ਸਵੇਰ ਕਾਨਪੁਰੋਂ ਕੋਈ ਚਾਰ ਸ਼ਟੇਸ਼ਨ ਉਰੇ ਹੀ ਗੱਡੀ ਛੱਡ ਦਿਤੀ। ਉਸ ਛੋਟੇ ਜਹੇ ਕਸਬੇ ਤੋਂ ਇਕ ਬਸ ਫੜੀ ਤੇ ਸੋਲਾਂ ਮੀਲ ਦੂਰ ਇਕ ਬੇਨਾਮ ਜਹੇ ਪਿੰਡ ਕੋਲ ਏਹ ਬੱਸ ਵੀ ਛੱਡ ਦਿਤੀ। ਏਥੋਂ ਲੜਕੀ ਵਾਲਿਆਂ ਦਾ ਪਿੰਡ ਤਿੰਨ ਚਾਰ ਮੀਲ ਦੀ ਵਿਥ ਤੇ ਸੀ। ਢੁਕਾਅ ਸ਼ਾਮ ਨੂੰ ਹੋਣਾ ਸੀ ਤੇ ਅਜੇ ਦਿਨ ਦੇ ਦਸ ਵਜੇ ਸਨ। ਸੋ ਰੁਖਾਂ ਦੀ ਛਾਵੇਂ ਡੇਰਾ ਲਾ ਲਿਆ। ਕੁਝ ਚਿਰ ਤਾਸ਼ ਖੇਡ, ਕੁਝ ਗੱਪ ਸ਼ਪ ਕਰ ਤੇ ਕੁਝ ਸੌਂ ਕੇ ਦਿਨ ਗੁਜ਼ਾਰਿਆ ਦਿਨ ਡੁਬੇ ਨਾਲ ਉਥੋਂ ਪੈਦਲ ਚਲੇ ਤੇ ਚੰਗਾ ਹਨੇਰਾ ਹੋਏ ਤੇ ਲੜਕੀ ਵਾਲਿਆਂ ਦੇ ਪਿੰਡ ਅਪੜ ਗਏ।

ਇਕ ਮਿਟੀ ਦੇ ਕੁੱਜੇ ਵਿਚ ਸ਼ਗਨ ਦਾ ਕੁਝ ਸਮਾਨ, ਸੁਰਮਾ, ਪਰਾਂਦੀ, ਸੰਧੂਰ ਆਦਿ ਰਖ ਕੇ ਨਾਈ ਨੂੰ ਲੜਕੀ ਵਾਲਿਆਂ ਦੇ ਘਰ ਘਲਿਆ ਗਿਆ।

ਕੋਈ ਅੱਧੇ ਘੰਟੇ ਬਾਦ ਨਾਈ ਵਾਪਿਸ ਮੁੜਿਆ। ਤੇ ਬੋਲਿਆ:- "ਵਹਿ ਮਾਨ ਗਏ ਹੈਂ, ਮੇਰੀ ਬੜੀ ਸੇਵਾ ਕੀ ਹੈ।"

ਖੁਸ਼ੀ ਵਿਚ ਜਗਦੇਵ ਸਿੰਘ ਸਾਹਬ ਨੇ ਆਪਣੀ ਡਬਲ ਬੈਰਲ ਚੋਂ ਦੋ ਫਾਇਰ ਕੀਤੇ।

ਫਿਰ ਪਿੰਡ ਵਲੋਂ ਲਾਲਟੈਣਾਂ ਚੁਕੀ ਪਿੰਡ ਦੇ ਲੋਕ ਤੇ ਕੁੜੀ ਵਾਲੇ ਸਾਡੇ ਸੁਆਗਤ ਲਈ ਆਏ। ਲੜਕੀ ਦੇ ਪਿਓ ਨੇ ਮੁੰਡੇ ਦੇ ਪਿਓ ਦੇ ਗੋਡੀਂ ਹੱਥ ਲਾਇਆ। ਅੱਗੇ ਅੱਗੇ ਪਿੰਡ ਵਾਲੇ ਪਿਛੇ ਪਿਛੇ ਲਾਠੀਆਂ ਬੰਦੂਕਾਂ ਨਾਲ ਲੈਸ ਜਾਂਜੀ, ਕੁੜੀ ਵਾਲਿਆਂ ਦੇ ਘਰ ਪੁਜੇ। ਬਨੇਰਿਆਂ ਤੇ ਬੈਠੀਆਂ ਕੁੜੀਆਂ, ਤੀਵੀਆਂ ਨੇ ਸਾਨੂੰ ਰਜ ਕੇ ਗਾਲਾਂ ਕਢੀਆਂ ਤੇ ਰੋੜ ਸਾਡੇ ਸਿਰਾਂ ਵਿਚ ਮਾਰੇ।

ਸਾਨੂੰ ਪੰਗਤ ਵਿਚ ਬਿਠਾਇਆ ਗਿਆ। ਡੂਨਿਆਂ ਵਿਚ ਲਡੂ ਜਲੇਬੀਆਂ ਪਰੋਸੀਆਂ ਗਈਆਂ। ਕਸੋਰਿਆਂ ਵਿਚ ਚਾਹ। ਜਲ ਪਾਨ ਤੋਂ ਬਾਦ ਕੋਈ ਪੰਦਰਾ ਮਿੰਟ ਉਥੇ ਹੀ ਬੈਠੇ ਰਹੇ। ਫਿਰ ਰੋਟੀ ਵਰਤਾਈ ਗਈ। ਪੱਤਲਾਂ ਉਤੇ ਪੂੜੀਆਂ ਤੇ ਹਲਵੇ ਕਦੂ ਦੀ ਸਬਜ਼ੀ। ਕਦੂ ਦੀ ਭਾਜੀ ਵਿਚ ਕਦੂ ਥੋੜਾ ਤੇ ਮਿਰਚਾਂ ਬਹੁਤੀਆਂ।

ਪਿੰਡ ਦੇ ਬਾਹਰਵਾਰ ਜੰਜ ਦਾ ਉਤਾਰਾ ਕਰਵਾਇਆ ਗਿਆ। ਲੜਕੇ ਨੂੰ ਵੇਦੀ ਤੇ ਬਹਾਣ ਲਈ ਘਰ ਵਿਚ ਹੀ ਰਖ ਲਿਆ। ਸਵੇਰੇ ਉਠੇ ਤਾਂ ਪਤਾ ਲਗਾ, ਫੇਰੇ ਹੋ ਚੁਕੇ ਹਨ। ਸਾਡੇ ਉਤਾਰੇ ਵਾਲੀ ਥਾਂ ਉਤੇ ਹੀ ਦੋ ਆਦਮੀ ਆਏ। ਇਕ ਨੇ ਬਾਲਟੀ ਵਿਚ ਚਾਹ ਪਾਈ ਹੋਈ ਸੀ ਤੇ ਦੂਜੇ ਨੇ ਟੋਕਰੀ ਵਿਚ ਲਡੂ ਜਲੇਬੀਆਂ ਡੂਨੇ ਰਖੇ ਹੋਏ ਸਨ।

ਚਾਹ ਪੀਕੇ ਅਸੀ ਪਿੰਡ ਦੀਆਂ ਗਲੀਆਂ ਖੇਤਾਂ ਵਿਚ ਫਿਰਕੇ ਵਕਤ ਕਟੀ ਕਰਦੇ ਰਹੇ। ਬਾਰਾਂ ਵਜੇ ਰੋਟੀ ਲਈ ਬੁਲਾਇਆ ਗਿਆ। ਉਹੀ ਪੱਤਲਾਂ ਉਤੇ ਪੂੜੀਆਂ ਤੇ ਹਲਵੇ ਕਦੂ ਦੀ ਸਬਜ਼ੀ। ਕਦੂ ਥੋੜਾ ਮਿਰਚਾਂ ਬਹੁਤੀਆਂ।

ਰੋਟੀ ਤੋਂ ਬਾਦ ਪਿੰਡ ਦੇ ਡੂਮਾਂ ਨੂੰ ਸਦਿਆ ਗਿਆ ਜੋ ਏਧਰ ਉਧਰ ਦੀਆਂ ਹਸਾਊਣੀਆਂ ਗੱਲਾਂ ਕਰਕੇ ਸਾਡਾ ਦਿਲ ਬਹਿਲਾਂਦੇ ਰਹੇ। ਹਨੇਰਾ ਪਏ ਤੇ ਫਿਰ ਰਾਤ ਦੀ ਰੋਟੀ ਲਈ ਗਏ। ਓਹੋ ਪੱਤਲਾਂ ਉਤੇ ਪੂੜੀਆਂ ਤੇ ਹਲਵੇ ਵੀ ਸਬਜ਼ੀ ਮਿਰਚਾਂ ਬਹੁਤੀਆਂ ਵਾਲੀ ਸਾਡਾ ਇੰਤਜ਼ਾਰ ਕਰ ਰਹੀ ਸੀ।

ਅਗਲੀ ਸਵੇਰ ਫਿਰ ਬਾਲਟੀ ਵਿਚ ਚਾਹ, ਡੂਨਿਆਂ ਵਿਚ ਲਡੂ ਜਲੇਬੀਆਂ।

ਦੁਪਹਿਰੀਂ ਫਿਰ ਪੱਤਲਾਂ ਉਤੇ ਪੂੜੀਆਂ ਤੇ ਹਲਵੇ ਕੱਦੂ ਦੀ ਸਬਜ਼ੀ ਉਸੇ ਉਸਤਾਦ ਹਥਾਂ ਦੀ ਬਨਾਈ ਹੋਈ ਕਦੂ ਥੋੜਾ ਤੇ ਮਿਰਚਾਂ ਬਹੁਤੀਆਂ ਵਾਲੀ।

ਮੈਂ ਦਾਲ ਸਬਜ਼ੀ ਵਿਚ ਮਸਾਲਾ ਬਹੁਤ ਘੱਟ ਵਰਤਦਾ ਹਾਂ ਤੇ ਲਾਲ ਮਿਰਚ ਤੇ ਉਂਝ ਹੀ ਨਾਂਅ ਮਾਤਰ ਨੂੰ ਖਾਂਦਾ ਹਾਂ। ਏਸ ਲਈ ਦੋ ਹੀ ਦਿਨਾਂ ਵਿਚ ਮੇਰੇ ਵਲੀ ਤੱਸਲੀ ਹੋ ਗਈ।

ਜਗਦੇਵ ਸਿੰਘ ਸਾਹਬ ਨੂੰ ਕੋਲ ਬਹਾਕੇ ਪੁਛਿਆ— "ਇਹ ਸਾਨੂੰ ਕਦੋਂ ਵਿਦਾ ਕਰਨਗੇ ?

ਇਹ ਤੇ ਸਾਡੀ ਮਰਜ਼ੀ ਉਤੇ ਹੈ, ਭਾਵੇਂ ਦਸ ਦਿਨ ਰਹੀਏ।

ਦਸ ਦਿਨ ? ਮੈਂ ਪਾਟੀਆਂ ਹੋਈਆਂ ਨਜ਼ਰਾਂ ਨਾਲ ਉਸ ਵਲ ਵੇਖਿਆ, ਭਲਿਆ ਮਾਣਸਾ ਮੈਂ ਤਾਂ ਮਰ ਜਾਵਾਂਗਾ ਕੱਦੂ ਪੂੜੀ ਖਾਂਦਾ ਖਾਂਦਾ।

ਤਾਂ ਤੁਹਾਡੇ ਲਈ ਕਚਾ ਰਾਸ਼ਨ ਲੈ ਲਿਆਂ ਕਰਾਂਗੇ ਆਪ ਪਕਾ ਲਿਆ ਕਰਾਂਗੇ।

ਤੇ ਇਹ ਪੂਰੀ ਕੱਦੂ ਕੀ ਹੈ ?

ਇਹ ਪੱਕਾ ਰਾਸ਼ਨ ਹੈ। ਸਾਡੇ ਵਿਚ ਕੁੜੀ ਵਾਲੇ ਪਹਿਲਾਂ ਹੀ ਪੁਛ ਲੈਂਦੇ ਹਨ। ਕੱਚਾ ਰਾਸ਼ਨ ਲਵੋਗੇ ਕਿ ਪੱਕਾ ? ਕੱਚੇ ਰਾਸ਼ਨ ਵਿਚ ਦਾਲ, ਚੌਲ, ਆਟਾ, ਘਿਉ ਸਭ ਚੀਜ਼ਾਂ ਮਿਲ ਜਾਂਦੀਆਂ ਹਨ ਤੇ ਪਕਾਣ ਦਾ ਬੰਦੋਬਸਤ ਆਪਣਾ ਹੁੰਦਾ ਹੈ। ਪਹਿਲਾਂ ਕੱਚਾ ਰਾਸ਼ਨ ਹੀ ਚਲਦਾ ਹੁੰਦਾ ਸੀ ਕਿਉਂਕਿ ਉਦੋਂ ਅਸੀ ਲੋਕ ਉਚ ਨੀਚ ਨੂੰ ਜ਼ਿਆਦਾ ਮੰਨਦੇ ਹੁੰਦੇ ਸਾਂ। ਅਜਕਲ ਪੱਕਾ ਹੀ ਚਲਦਾ ਹੈ।

ਤੇ ਜੇ ਦਸ ਦਿਨ ਰਹਿਕੇ ਵੀ ਇਹੀ ਪੱਕਾ ਰਾਸ਼ਨ ਖਾਣਾ ਹੈ ਤਾਂ ਇਹਨਾਂ ਤੋਂ ਵਿਦਾ ਕਿਉਂ ਨਾਂ ਹੋਈਏ ?

ਇਹ ਤਾਂ ਸਾਡੀ ਮਰਜ਼ੀ ਹੈ।

"ਜੇ ਸਾਡੀ ਮਰਜ਼ੀ ਹੀ ਹੈ ਤਾਂ ਛੁਟੀ ਮੰਗ ਯਾਰ।" ਮੈਂ ਤਰਲਾ ਜਿਹਾ ਲੈਂਦਿਆਂ ਕਿਹਾ।

ਦੋ ਘੰਟਿਆਂ ਦੇ ਅੰਦਰ ਹੀ ਅੰਦਰ ਸਾਡੀ ਵਿਦਾਈ ਦੀ ਤਿਆਰੀ ਹੋ ਗਈ। ਦੋ ਗਡੇ ਜੋੜ ਦਿਤੇ ਗਏ। ਇਕ ਗੱਡੇ ਉਤੇ ਬੱਸ ਦੇ ਅਡੇ ਤੱਕ ਕੁੜੀ ਤੇ ਮੁੰਡੇ ਨੇ ਬੈਠਣਾ ਸੀ। ਦੂਜੇ ਉਤੇ ਦਾਜ ਦਾ ਸਾਮਾਨ ਧਰਿਆ ਜਾਣਾ ਸੀ।

ਦਾਜ ਆ ਗਿਆ, ਤੇ ਮੁੰਡੇ ਦੇ ਪਿਉ ਦੀ ਤੱਸਲੀ ਕਰਾਣ ਲਈ ਕਤਾਰ ਵਿਚ ਧਰਿਆ ਜਾਣ ਲਗ ਪਿਆ। ਦੋ ਮੰਜੇ, ਦੋ ਬਿਸਤਰੇ, ਇਕ ਟੋਕਰੀ ਵਿਚ ਰਖੇ ਹੋਏ ਬਰਤਨ। ਇਕ ਟੀਨ ਘਿਉ ਦਾ, ਇਕ ਝਲੀਆ ਵਿਚ ਵੀਹ ਕੁ ਸੇਰ ਆਟਾ, ਦੂਜੀ ਵਿਚ ਏਨੇ ਕੁ ਹੀ ਚੌਲ, ਤੀਜੀ ਵਿਚ ਛਲਿਆਂ ਦੀ ਦਾਲ, ਇਕ ਗੱਠਾ ਲਕੜੀਆਂ ਦਾ, ਮਾਚਸ, ਲੂਣ, ਮਿਰਚ ਤੇ ਹਲਦੀ।

ਦਾਜ ਉਤੇ ਘੋਖਵੀਂ ਨਜ਼ਰ ਜਗਦੇਵ ਸਿੰਘ ਨੇ ਮਾਰੀ ਤੇ ਫਿਰ ਦੂਜਿਆਂ ਕੋਲੋਂ ਪੁਛਿਆ—ਠੀਕ ਹੈ ? ਸਭ ਨੇ ਸਹਿਮਤੀ ਪ੍ਰਗਟ ਕੀਤੀ।

ਫਿਰ ਕੁੜੀ ਦੇ ਪਿਉ ਨੂੰ ਸੰਬੋਧਤ ਕਰਦਿਆਂ ਜਗਦੇਵ ਸਿੰਘ ਨੇ ਪੁਛਿਆ :—"ਨਜ਼ਰਾਨਾ ਕਾ ਦੇਤ ਹੋ ?"

"ਪਾਂਚ ਰੁਪਿਆ ਫੀ ਜਨ।"

ਥੋੜ੍ਹਾ ਹੈ।

ਵਰਸ਼ਾ ਨਹੀਂ ਹੁਈ, ਫ਼ਿਹੁੰ ਮਾਰੀ ਗਈ, ਮਜਬੂਰੀ ਹੈ।

ਮੇਰੇ ਵਲ ਇਸ਼ਾਰਾ ਕਰਦਿਆਂ ਜਗਦੇਵ ਸਿੰਘ ਨੇ

ਕਿਹਾ—ਯਿਹ ਜੋ ਸਾਹਬ ਲੋਕ ਮੇਰੇ ਸਾਥ ਆਏ ਹੈਂ, ਯਿਹ ਕਿਆ ਕਹੇਂਗੇ ?

ਇਨਕੋ ਦਸ ਕਰ ਦੇਤਾ ਹੂੰ, ਬਾਕੀ ਪਾਂਚ ਪਾਂਚ।

ਪੰਜ ਪੰਜ ਰੁਪਏ ਸਭ ਬਰਾਤੀਆਂ ਦੀਆਂ ਤਲੀਆਂ ਤੇ ਧਰੇ ਗਏ। ਪੰਜ ਹੀ ਮੈਂ ਲਏ। ਪੰਜ ਵੀ ਮੇਰੀ ਆਤਮਾ ਨਹੀਂ ਸੀ ਮਨ ਰਹੀ ਪਰ ਜਗਦੇਵ ਸਿੰਘ ਸਾਹਬ ਇਹ ਬਦਸ਼ਗਨੀ ਨਹੀਂ ਸੀ ਹੋਣ ਦੇਣੀ ਚਾਂਹਦਾ, ਇਸ ਲਈ ਚੁਪ ਕਰਕੇ ਪੈਸੇ ਜੇਬ ਵਿਚ ਪਾ ਲਏ।

ਸਾਮਾਨ ਗੱਡੇ ਉਤੇ ਲਦਿਆ ਜਾਣ ਲਗ ਪਿਆ।

ਪਿੰਡ ਦੇ ਲੋਕਾਂ ਵਿਚ ਇਕ ਬਹੁਤ ਹੀ ਬਿਰਧ ਸਜਨ ਸਨ। ਭੁੰਜੇ ਵਿਛੀਆਂ ਚਟਾਈਆਂ ਉਤੇ ਇਕ ਪਾਸੇ ਹੋਕੇ ਬੈਠੇ ਹੋਏ ਸਨ। ਮੈਂ ਉਹਨਾਂ ਦੇ ਕੋਲ ਬੈਠ ਗਿਆ ਤੇ ਆਖਿਆ :—ਬਾਬਾ ਜੀ ਮੈਂ ਪੰਜਾਬੀ ਹੂੰ। ਆਪਕੇ ਰਸਮੋ ਰਿਵਾਜ ਕੋ ਦੇਖ ਕਰ ਬੜਾ ਹੈਰਾਨ ਹੂਆ ਹੂੰ। ਇਹ ਸਭ ਕੁਝ ਕੀ ਹੈ ? ਮੈਨੂੰ ਸਮਝਾਉਗੇ ?

ਬਜ਼ੁਰਗ ਬੋਲਿਆ :—ਬੇਟਾ, ਅਸੀ ਰਾਜਪੂਤ ਲੋਕ ਹਾਂ। ਆਣ ਅਣਖ ਵਾਲੇ। ਆਪਣੀ ਇਜ਼ਤ ਲਈ ਮਰ ਮਿਟਣਾ ਸਾਡਾ ਧਰਮ ਰਿਹਾ ਹੈ। ਸਾਡੇ ਵੱਡੇ ਵਡੇਰੇ ਜਮਦੀਆਂ ਧੀਆਂ ਦਾ ਗਲ ਘੁਟਕੇ ਜਾਂ ਜਿਉਂਦੇ ਜੀਅ ਦਬਕੇ ਮਾਰ ਦੇਂਦੇ ਸਨ। ਕੋਈ ਕੋਈ ਮਹ ਵਸ ਹੋਇਆ ਮਾਂ ਪਿਉ ਇਹ ਕੰਮ ਨਹੀਂ ਸੀ ਕਰ ਸਕਦਾ। ਉਸਦੀ ਧੀ ਜੁਆਨ ਹੁੰਦੀ ਸੀ, ਬਾਹਰ ਚਾਰ ਚੁਫੇਰੇ ਸੋਅ ਫੈਲ ਜਾਂਦੀ ਸੀ ਕਿ ਫਲਾਣ ਪਿੰਡ ਜਵਾਨ ਲੜਕੀ ਹੈ। ਮੁੰਡ ਬਹੁਤ ਹੁੰਦੇ ਸਨ, ਕੜੀਆਂ ਥੋੜੀਆਂ, ਇਸ ਲਈ ਜ਼ੋਰਾਵਰ ਲੋਕ ਸਾਕ ਅੰਗ ਤ ਬਰਾਦਰੀ ਦੇ ਬੰਦੇ ਇੱਕਠੇ ਕਰਕੇ ਹਥਿਆਰਾਂ ਨਾਲ ਲੈਸ ਹੋ ਕੁੜੀ ਨੂੰ ਧਕੇਜ਼ੋਰੀ ਚੁਕ ਲਿਜਾਣ ਲਈ ਆ ਜਾਂਦੇ ਸਨ। ਪਿੰਡੋਂ ਬਾਹਰਵਾਰ ਆ ਕੇ ਸ਼ਿੰਗਾਰ ਦਾ ਸਮਾਨ ਨਾਈ ਹੱਥ ਕੁੜੀ ਵਾਲਿਆਂ ਨੂੰ ਘਲਿਆ ਜਾਂਦਾ ਸੀ। ਕੁੜੀ ਦਾ ਪਿਓ ਇਸ ਸੰਕੇਤ ਨੂੰ ਪਾ ਕੇ ਆਪਣੀ ਬਰਾਦਰੀ ਇਕੱਠੀ ਕਰਦਾ ਸੀ। ਨਾਈ ਕੋਲੋਂ ਵਰ ਘਰ ਦੀ ਪੂਰੀ ਪੂਰੀ ਪੁਛ ਪੜਤਾਲ ਹੁੰਦੀ ਸੀ। ਸਲਾਹ ਮਸ਼ਵਰਾ ਕਰਕੇ ਕਈ ਵਾਰ ਲੋਕੀ ਨਾਈ ਨੂੰ ਬੁਰਾ ਭਲਾ ਕਹਿ ਕੇ ਕਢ ਦੇਂਦੇ ਸਨ। ਤੇ ਲੜਕੀ ਦੇਣੋਂ ਨਾਂਹ ਦੇਂਦੇ ਸਨ। ਅਜੇਹੇ ਹਾਲਾਤ ਵਿਚ ਜਮਕੇ ਲੜਾਈ ਹੁੰਦੀ ਸੀ। ਜੇ ਜਾਂਞੀ ਮਾੜੇ ਹੋਣ ਤਾਂ ਭੱਜ ਜਾਂਦੇ ਸਨ, ਜੇ ਤਕੜੇ ਹੁੰਦੇ ਤਾਂ ਜਿੱਤ ਜਾਂਦੇ ਤੇ ਕੁੜੀ ਵਾਲੇ ਮੁੜ ਉਹਨਾਂ ਦੀਆਂ ਸਾਰੀਆਂ ਈਨਾਂ ਮੰਨਦੇ।

ਹਫਤਾ ਹਫਤਾ, ਦਸ ਦਸ ਦਿਨ ਬਰਾਤ ਠਹਿਰਦੀ, ਲੱਗੀਆਂ ਸੱਟਾਂ ਫੇਟਾਂ ਦਾ ਇਲਾਜ ਹੁੰਦਾ। ਕੱਚਾ ਰਾਸ਼ਨ ਲੈ ਕੇ ਆਪਣੀ ਮਰਜ਼ੀ ਨਾਲ ਪਕਾਂਦੇ ਰਹਿੰਦੇ। ਪਿੰਡ ਦੇ ਡੂਮ, ਭੰਡ ਉਹਨਾਂ ਦੀ ਦਿਲਜੋਈ ਲਈ ਹਾਜ਼ਰੀ ਭਰਦੇ।

ਜੇ ਕੁੜੀ ਵਾਲੇ ਨਾਈ ਨੂੰ ਉਂਜ ਹੀ ਹਾਂ ਕਰ ਦਿੰਦੇ ਤਾਂ ਵੀ ਜੰਞ ਵਾਲੇ ਵਜੇਤਾ ਹੁੰਦੇ ਸਨ। ਆਪਣੀ ਮਰਜ਼ੀ ਨਾਲ ਹਫਤਾ ਹਫਤਾ ਟਿਕ ਕੇ ਖਾਂਦੇ ਪੀਂਦੇ ਤੇ ਆਪਣੀ ਮਰਜ਼ੀ ਨਾਲ ਰਾਹ ਦਾ ਖਰਚ ਲੈ ਕੇ ਜਾਂਦੇ ਸਨ।

ਗਡੀਆਂ ਬੱਸਾਂ ਹੁੰਦੀਆਂ ਨਹੀਂ ਸਨ। ਸਫਰ ਪੈਦਲ ਜਾਂ ਗੱਡਿਆਂ ਤੇ ਹੁੰਦਾ ਸੀ। ਸ਼ਹਿਰ ਕਿਤੇ ਕਿਤੇ ਹੀ ਸਨ। ਸਫਰ ਲੰਮਾਂ ਹੋਣ ਕਾਰਨ ਕਈ ਵਾਰ ਰਾਤ ਰਾਹ ਵਿਚ ਹੀ ਕਟਣੀ ਪੈਂਦੀ ਸੀ। ਕੁੜੀ ਦਾ ਪਿਓ ਆਪਣੇ ਧੀ ਜੁਆਈ ਦੇ ਸੁਖ ਆਰਾਮ ਦਾ ਖਿਆਲ ਕਰਕੇ ਰਾਹ ਲਈ ਦੋ ਮੰਜੇ ਬਿਸਤਰੇ ਨਾਲ ਧਰਵਾ ਦੇਂਦਾ ਸੀ। ਕਈ ਵਾਰ ਬਾਰਾਤੀਆਂ ਨੂੰ ਵੀ ਖੇਸ, ਚਾਦਰਾਂ ਨਾਲ ਲੈ ਕੇ ਦਿਤੇ ਜਾਂਦੇ ਸਨ। ਰਾਹ ਵਿਚ ਰੋਟੀ ਪਕਾਣ ਲਈ ਰਾਸ਼ਨ ਤੇ ਬਰਤਨ ਆਦਿ ਨਾਲ ਦਿਤੇ ਜਾਂਦੇ ਸਨ। ਮੰਜੇ ਆਏ ਆਦਮੀਆਂ ਦੇ ਰਾਹ ਖਰਚ ਲਈ ਕੁਝ ਨਕਦੀ ਦੀ ਸ਼ਕਲ ਵਿਚ ਨਜ਼ਰਾਨਾ ਵੀ ਦਿਤਾ ਜਾਂਦਾ ਸੀ। ਹੁਣ ਤੇ ਜ਼ਮਾਨੇ ਹੀ ਬਦਲ ਗਏ ਹਨ। ਫਿਰ ਵੀ ਬਜ਼ੁਰਗਾਂ ਦੀਆਂ ਚਲਾਈਆਂ ਰੀਤਾਂ ਤਾਂ ਨਹੀਂ ਨਾਂ ਛਡੀਆਂ ਜਾਂਦੀਆਂ।

ਉਹ......ਤਾਂ ਕੀ ਮੈਂ ਪੰਜ ਚਾਰ ਸੌ ਸਾਲ ਪੁਰਾਣੀ ਜੰਞੇ ਗਿਆ ਸਾਂ ?

ਅਜ ਅਸੀ 'ਆਧੁਨਕ' ਹੋ ਰਹੇ ਹਾਂ, ਪੜ੍ਹ ਲਿਖ ਗਏ ਹਾਂ। ਲੜਕੀਆਂ ਲੜਕਿਆਂ ਦੇ ਅਧਿਕਾਰ ਕਾਨੂੰਨੀ ਤੌਰ ਤੇ ਇਕ ਬਰਾਬਰ ਹੋ ਗਏ ਹਨ। ਅਜ ਲੜਕੀਆਂ ਮਾਰੀਆਂ ਨਹੀਂ ਜਾਂਦੀਆਂ, ਵਡੀਆਂ ਹੋਕੇ ਮੁਲਕਾਂ ਦੀਆਂ ਪ੍ਰਧਾਨ ਮੰਤਰੀ ਬਣਦੀਆਂ ਹਨ। ਅਸਾਂ ਮਸ਼ੀਨਾਂ ਨੂੰ ਆਪਣੇ ਵਸ

ਵਿਚ ਕਰ ਲਿਆ ਹੈ। ਚਠਾਂ ਰਾਜਿਆਂ ਰਜਪੂਜਣ ਦੇ ਜਤਨਾ ਵਿਚ ਹਾਂ। ਅਜ ਅਸੀ ਕਿਸੇ ਅਖੌਤੀ ਧਰਮ ਨੂੰ ਨਹੀਂ, ਮੰਨਦੇ ਪਰ ਬਜ਼ੁਰਗਾਂ ਦੀਆਂ ਚਲਾਈਆਂ ਰਸਮਾਂ ?

ਉਵੇਂ ਹੀ ਅਸੀ ਜੰਜੇ ਚੜ੍ਹਦੇ ਹਾਂ। ਰਿਸ਼ਤੇਦਾਰ ਬਰਾਦਰੀ ਦੇ ਬੰਦੇ ਇਕਠੇ ਹੋਕੇ, ਹਥਾਂ ਵਿਚ ਹਥਿਆਰ ਲੈਕੇ। ਹੋਰ ਕੁਝ ਵੀ ਨਾਂ ਹੋਵੇ ਤਾਂ ਵੀ ਮੁੰਡੇ ਦੇ ਹਥ ਤਲਵਾਰ ਤਾਂ ਫੜਾਂਦੇ ਹੀ ਹਾ, ਸਾਡੇ ਵਿਚ ਖੂਨ ਜੋ ਰਾਜਪੂਤੀ ਹੋਇਆ।

ਅਗਲੇ ਘਰ ਪੁਜਦੇ ਹਾਂ। ਬੈਂਡ ਵਜਾਕੇ, ਭੰਗੜਾ ਪਾਕੇ ਆਪਣੇ ਜਬਰ ਹੋਣ ਦਾ ਸਬੂਤ ਪੇਸ਼ ਕਰਦੇ ਹਾਂ। ਨਾਈ ਮਰਾਸੀ ਸ ਡੇ ਸੁਨੇਹੇ ਲਿਆਂਦੇ ਲਿਜਾਂਦੇ ਹਨ। ਕੁੜੀ ਦਾ ਪਿਓ ਬਰਾਦਰੀ ਨੂੰ ਨਾਲ ਲੈ ਕੇ ਅਗੋਂ ਆਕੇ ਮਿਲਨੀ ਕਰਦਾ ਹੈ। ਲੜਾਈ ਹੁਣ ਅਸੀ ਨਹੀਂ ਲੜਦੇ, ਰਸਮ ਪੂਰਤੀ ਵਜੋਂ ਕੋਠਿਆਂ ਦੇ ਬਨੇਰਿਆਂ ਤੋਂ ਇਸਤਰੀਆਂ ਸਿਠਣੀਆਂ ਦਾ ਖੱਜ ਪਾਕੇ ਗ ਲਾਂ ਕਢ ਲੈਂਦੀਆਂ ਹਨ।

ਫੇਰੇ ਹੋ ਜਾਂਦੇ ਹਨ। ਵਕਤ ਦੀ ਬੜੀ ਕਦਰ ਹੋ ਗਈ ਹੈ। ਹਫਤਾ ਨਹੀਂ ਰਹਿ ਸਕਦੇ, ਉਸੇ ਦਿਨ, ਹੱਦ ਦੂਜੇ ਦਿਨ ਵਿਦਾਈ ਦਾ ਸਮਾਂ ਹੋ ਜਾਂਦਾ ਹੈ। 'ਨੇਚਰਾਨਾ' ਇਕ ਬੜੀ ਰਕਮ ਦੇ ਤੌਰ ਤੇ ਮੁੰਡੇ ਦੇ ਪਿਓ ਨੂੰ 'ਵਿਦਾਇਗੀ' ਵਜੋਂ ਦੇ ਦਿਤਾ ਜਾਂਦਾ ਹੈ। ਰਾਹ ਵਿਚ ਰਾਤ ਨਹੀਂ ਕਟਣੀ ਤਾਂ ਵੀ ਹੁਣ ਬਿਸਤਰੇ ਭਾਂਡਿਆਂ ਦਾ ਰਿਵਾਜ ਚਲ ਗਿਆ ਹੈ। ਮੁਫਤ ਦਾ ਮਾਲ ਹੈ, ਇਸ ਨੂੰ ਕਿਹੜਾ ਮਾਈ ਦਾ ਲਾਲ ਕੋਈ ਦਿਲ ਵਾਲਾ ਮੋੜੇ ? ਸਭ ਕੁਝ "ਬਣਦਾ ਹੈ" ਕਹਿਕੇ ਲਿਆ ਜਾਂਦਾ ਹੈ। ਦੁਹਾਂ ਤਰਫਾਂ ਦਾ ਆਪਸੀ ਪਿਆਰ ਵਧੇ ਏਸ ਲਈ ਮਿਲਣੀਆਂ ਦੇ ਸੂਟ ਤੇ ਹੋਰ ਨਿਕ ਸੁਕ ਵੀ ਦੇਂਦੇ ਹਾਂ। ਰਾਹ ਲਈ "ਕਚਾ ਰਾਸ਼ਨ' ਅਜ ਕਲ 'ਭਾਜੀ' ਦੀ ਸ਼ਕਲ ਵਟਾ ਗਿਆਂ ਹੈ। ਜੰਜ ਕੁੜੀ ਵਾਲੇ ਘਰੋਂ ਹੀ 'ਪੂੜੀ ਤੇ ਹਲਵੇ ਕਦੂ ਦੀ ਸਬਜ਼ੀ' ਦੀ ਬੋ ਹੋਰ ਬਹੁਤ ਕੁਝ ਖਾ ਚੁਕੀ ਹੁੰਦੀ ਹੈ ਏਸ ਲਈ 'ਭਾਜੀ' ਨੂੰ ਰਾਹ ਵਿਚ ਨਹੀਂ ਛੇੜਦੀ, ਪਰ ਨਾਲ ਹੀ ਆਪਣਾ ਹੱਕ ਵੀ ਨਹੀਂ ਭੁਲਦੀ, ਅਗਲੇ ਦਿਨ ਹੀ ਏਸ ਭਾਜੀ ਨੂੰ ਘਰ ਘਰ ਵੰਡ ਲਿਆ ਜਾਦਾ ਹੈ।

ਘਰ ਲਿਆਕੇ ਅਸੀ ਏਸ ਮੁਫਤ ਦੇ ਮਾਲ ਦਾ ਵਖਾਲਾ ਪਾਂਦੇ ਹਾਂ, ਤੇ ਸਾਰਾ ਗਲੀ ਮੱਹਲਾ ਏਸਨੂੰ ਵੇਖਣ ਅਉਂਦਾ ਹੈ।

ਚਾਰ ਪੰਜ ਸੌ ਸਾਲ ਪਹਿਲਾਂ ਦੇ ਸਾਡੇ ਅਨਪੜ੍ਹ ਪੁਰਖੇ।

ਚਾਰ ਪੰਜ ਸੌ ਸਾਲ ਬਾਦ ਦੇ ਅਸੀ ਪੜ੍ਹੇ ਲਿਖੇ ਤੇ ਸੁਲਝੇ ਹੋਏ ਲੋਕ ?

ਪਰ ਕੀ ਕਰੀਏ ? ਬਜ਼ੁਰਗ ਰਸਮਾਂ ਜੋ ਚਲਾ ਗਏ।



# ਸੰਗੀਤ ਕਲਾ ਮੰਚ

ਵਲੋਂ ਚੌਥਾ ਵਾਰਸ਼ਿਕ ਸੰਗੀਤ ਸੰਮੇਲਨ ੬-੩-੧੯੯੧ ਨੂੰ ੬ ਤੋਂ ੧੦ ਵਜੇ ਤਕ ਲਾਇਨਜ਼ ਕਲੱਬ ਲਾਜਪਤ ਨਗਰ ਜਲੰਧਰ ਦੇ ਹਾਲ ਵਿਖੇ ਹੋ ਰਿਹਾ ਹੈ। ਮੰਚ ਦੇ ਸਕੱਤਰ ਪ੍ਰੋ: ਜੋਗਿੰਦਰ ਬਾਵਰਾ ਨੇ ਇਹ ਸੂਚਨਾ ਦਿੰਦੇ ਹੋਏ ਕਿਹਾ ਕਿ ਇਸ ਸਮੇਲਨ ਵਿਚ ਪੰਜਾਬ ਅਤੇ ਦਿਲੀ ਦੇ ਸੰਗੀਤਕਾਰ ਭਾਗ ਲੈਣ ਲਈ ਪੁਜ ਰਹੇ ਹਨ। ਸ੍ਰੀ ਐਲ. ਕੇ. ਪੰਡਿਤ, ਸ੍ਰੀ ਅਜੀਤ ਸਿੰਘ ਪੇਂਤਲ, ਸ੍ਰੀ ਕਾਲੇ ਰਾਮ, ਪ੍ਰੋ: ਲਛਮਣ ਸਿੰਘ ਸੀਨ, ਪ੍ਰੋ: ਸੀਆ ਬਿਹਾਰੀ। ਸ੍ਰੀ ਜੋਗਿੰਦਰ ਸ਼ਰਮਾ, ਸੁਧੀਰ ਕੌਸ਼ਲ, ਭਾਗ ਲੈ ਰਹੇ ਹਨ। ਸੰਗੀਤ ਪ੍ਰੇਮੀਆਂ ਲਈ ਦਾਖਲਾ ਫਰੀ ਹੈ।

# ਰੁੱਤ ਸਨਮਾਨਾਂ ਦੀ

—ਅਨੁਭਵੀ

ਇਸ ਵਾਰੀ ਸਾਡੇ ਧਿਆਨ ਦੇ ਕੇਂਦਰ ਕੋਟਕਪੂਰਾਂ ਜਲੰਧਰ ਤੇ ਅੰਮ੍ਰਿਤਸਰ ਤਿੰਨ ਸਨਮਾਨ ਸਮਾਗਮ ਹੀ ਬਣ ਸਕੇ ਹਨ। ਇਨਾਂ ਸਮਾਗਮਾਂ ਵਿਚ ਡਾਕਟਰ ਧਰਮਪਾਲ ਸਿੰਗਲ, ਰਾਮ ਸਰੂਪ ਸਿੰਘ ਅਣਖੀ ਸ. ਸ. ਮੀਸ਼ਾ, ਗੁਰਸ਼ਰਨ ਸਿੰਘ, ਗੁਰਵੇਲ ਪੰਨੂੰ, ਜਗਤਾਰ ਆਦਿ ਸਨਮਾਤ ਕੀਤੇ ਗਏ ਅਤੇ ਡਾਕਟਰ ਹਰਿਭਜਨ ਸਿੰਘ ਦੀ ਅੰਮ੍ਰਿਤਸਰ ਆਮਦ ਦੀ ਖੁਸ਼ੀ ਵਿਚ ਉਨਾਂ ਦੀਆਂ ਕਵਿਤਾਵਾਂ ਦੀ ਸ਼ਾਮ ਮਨਾ ਕੇ ਉਨਾਂ ਨੂੰ 'ਮਾਣ' ਬਖਸ਼ਿਆ ਗਿਆ।

ਮਾਲਵਾ ਸਾਹਿਤ ਕੇਂਦਰ ਕੋਟਕਪੁਰਾ ਵਲੋਂ ਰਾਮ ਸਰੂਪ ਅਣਖੀ, ਡਾਕਟਰ ਧਰਮਪਾਲ ਸਿੰਗਲ ਤੇ ਸ.ਸ. ਮੀਸ਼ਾ ਨੂੰ ਸਨਮਾਨਤ ਕਰਨ ਲਈ ਕੀਤਾ ਗਿਆ ਸਮਾਗਮ। ਇਸ ਲਈ ਵੀ ਵਿਸ਼ੇਸ਼ ਸੀ ਕਿ ਇਥੇ ਪੰਜਾਬੀ ਭਾਸ਼ਾ ਦੀ ਪ੍ਰਮਾਣਿਕਤਾ ਬਾਰੇ ਬਹਿਸ ਉਤਪੰਨ ਹੋ ਗਈ। ਦਿਲਚਸਪ ਗੱਲ ਇਹ ਸੀ ਕਿ ਬਹਿਸ ਨੂੰ ਸ਼ੁਰੂ ਕਰਨ ਵਾਲਾ ਸਨਮਾਨੇ ਜਾਣ ਵਾਲੇ ਲੇਖਕਾਂ ਵਿਚੋਂ ਇਕ ਸੀ। ਸ. ਸ. ਮੀਸ਼ਾ ਸਨਮਾਨ ਲੈਣ ਹੀ ਨਹੀਂ ਪਹੁੰਚੇ ਸਨ ਤੇ ਡਾਕਟਰ ਸਿੰਗਲ ਸਨਮਾਨ ਮੋੜਣ ਦੀ ਪੇਸ਼ਕਸ਼ ਕਰ ਰਹੇ ਸਨ। ਅਜੇਹਾ ਇਸ ਕਰਕੇ ਕਿ ਸਰੋਤਿਆਂ ਨੂੰ ਡਾਕਟਰ ਸਿੰਗਲ ਦੇ ਪੰਜਾਬੀ ਭਾਸ਼ਾ ਬਾਰੇ ਉਚਾਰੇ ਉਚਾਰ ਪੋਹੇ ਨਹੀਂ ਸਨ ਤੇ ਪ੍ਰੋਫੈਸਰ ਤੇਜਵੰਤ ਮਾਨ ਆਪਣੀ ਪੇਸ਼ਕਾਰੀ ਵਿਚ ਕਾਮਜਾਬ ਹੋ ਚੁਕਿਆ ਸੀ। ਗੱਲ ਸਨਮਾਨ ਸਮਾਰੋਹ ਅਤੇ ਪੰਜਾਬੀ ਭਾਸ਼ਾ ਤੋਂ ਵੀ ਅੱਗੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਨੀਤੀ ਬਿਆਨਾਂ ਤਕ ਪਹੁੰਚ ਗਈ।

ਢੁਡੀਕੇ ਟਰਸਟ ਵਲੋਂ ਜਲੰਧਰ 'ਚ ਕੀਤੇ ਗਏ ਸਨਮਾਨ ਸਮਾਰੋਹ ਵਿਚ ਪ੍ਰੋ: ਜਗਤਾਰ, ਗੁਰਵੇਲ ਪੰਨੂੰ (ਸੇਧ) ਅਤੇ ਗੁਰਸ਼ਰਨ ਸਿੰਘ ਨੂੰ ਸਨਮਾਨਿਆ ਗਿਆ। ਜਸਵੰਤ ਕੰਵਲ ਅਜੀਤ ਟਰਸਟ ਨੂੰ ਆਪਣੇ ਮੁਫਾਦ ਲਈ ਵਰਤਣ ਵਿਚ ਕਾਮਯਾਬ ਰਿਹਾ ਅਤੇ ਅਜੇਹੇ ਕਾਰਜ ਲਈ ਸ੍ਰੀ ਸਾਧੂ ਸਿੰਘ ਹਮਦਰਦ ਹੋਰਾਂ ਤੋਂ ਪ੍ਰਧਾਨਗੀ ਕਰਵਾ ਲਈ ਗਈ। ਇਹ ਸਭ ਕੁਝ ਉਦੋਂ ਉਜਾਗਰ ਹੋਇਆ ਜਦੋਂ ਸਮਾਗਮ ਦੇ ਪ੍ਰਬੰਧਕਾਂ ਨੇ ਜਗਤਾਰ ਦੀ ਗ਼ਜ਼ਲ ਬਾਰੇ ਤਾਂ ਕੋਈ ਸ਼ਬਦ ਨਾ ਉਚਰੇ ਪਰ ਗੁਰਵੇਲ ਪੰਨੂੰ ਦੀ ਵਿਸ਼ੇਸ਼ ਮਾਰਕਸਵਾਦੀ, ਘਾਲਣਾ ਦਾ ਮੁੜ ਮੁੜ ਜ਼ਿਕਰ ਕੀਤਾ ਗਿਆ। ਗੁਰਸ਼ਰਨ ਸਿੰਘ ਸਨਮਾਨ ਲੈਣ ਲਈ ਨਹੀ ਪਹੁੰਚੇ ਸਨ ਤੇ ਉਨਾਂ ਦੀ ਥਾਂ ਡਾਕਟਰ ਐਸ ਐਸ ਦੁਸਾਂਝ ਨੂੰ ਸਨਮਾਨ ਦੇ ਦਿਤਾ ਗਿਆ। ਅਤੇ [illegible] ਵਿਚ ਇਸ ਗਲ ਉਤੇ ਇਤਰਾਜ਼ ਕੀਤਾ ਗਿਆ। ਉਨਾਂ ਦਾ ਵਿਚਾਰ ਸੀ ਕਿ ਡਾਕਟਰ ਦੁਸਾਂਝ ਗੁਰਸ਼ਰਨ ਭਾਅ ਜੀ' ਦਾ ਸਹੀ ਉਤਰਾਧਿਕਾਰੀ ਨਹੀਂ ਹੈ। ਫੇਰ ਵੀ ਇਹ ਸਮਾਗਮ ਇਸ ਕਰਕੇ 'ਕਾਮਯਾਬ' ਸੀ ਕਿ ਇਸ ਨੇ ਪੰਜਾਬ ਦੇ 'ਹਰ ਕਿਸਮ' ਦੇ ਨਕਸਲੀਆਂ ਨੂੰ ਇਕ ਥਾਂ ਇਕਠੇ ਹੋਣ ਲਈ ਕੁਝ ਘੰਟੇ ਦਾ ਮੰਚ ਪ੍ਰਦਾਨ ਕੀਤਾ।

ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਪੰਜਾਬੀ ਅਧਿਐਨ ਸਕੂਲ ਵਲੋਂ ਡਾਕਟਰ ਹਰਿਭਜਨ ਸਿੰਘ ਦੀਆਂ ਕਵਿਤਾਵਾਂ ਦੀ ਸ਼ਾਮ ਮਨਾਏ ਜਾਣ ਸਮੇਂ ਵਰਸਟੀ ਦੇ ਰੀਡਰਾਂ ਵਲੋਂ ਵਿਖਾਏ ਵੱਖ ਵੱਖ ਰੰਗ ਵਿਸ਼ੇਸ਼ ਧਿਆਨ ਖਿਚਦੇ ਹਨ। ਸਮਾਗਮ ਦੀ ਪ੍ਰਧਾਨਗੀ ਪਹਿਲੇ ਪ੍ਰੋਗਰਾਮ ਅਨੁਸਾਰ ਡਾ: ਕਰਨੈਲ ਸਿੰਘ ਥਿੰਦ ਨੇ ਕਰਨੀ ਸੀ ਪਰ ਉਹਨਾਂ ਆਪਣਾ ਇਹ 'ਭਾਰ' ਐਨ ਮੌਕੇ ਉਤੇ ਇੰਗਲੈਂਡ ਤੋਂ ਆਏ ਸੱਜਣ ਡਾ: ਚੰਨਣ ਸਿੰਘ ਚੰਨ ਉਤੇ ਪਾ ਦਿਤਾ—ਜਿਸ ਤੇ ਡਾਕਟਰ ਸਤਿੰਦਰ ਸਿੰਘ ਨੂੰ ਥੋੜੇ ਸਮੇਂ ਲਈ ਮਾਯੂਸੀ ਦਾ ਸਾਹਮਣਾ ਕਰਨਾ ਪਿਆ। ਪਰ ਜਦੋਂ ਡਾਕਟਰ ਹਰਿਭਜਨ ਨੇ ਡਾਕਟਰ ਚੰਨ ਤੋਂ ਵਿਸ਼ੇਸ਼ ਪੇਸ਼ਕਸ਼ ਕਰਕੇ ਕੁਝ ਕਵਿਤਾਵਾਂ ਕਹਾ ਦਿਤੀਆਂ ਤਾਂ ਇਹ ਮਾਯੂਸੀ ਸਹਿਜ ਹੋ ਗਈ ਕਿਉਂਕਿ ਡਾ: ਥਿੰਦ ਦਾ ਛਡਿਆ ਤੀਰ ਭੀਸ਼ਮ ਪਿਤਾਮਾ ਨੇ ਬੋਚ ਲਿਆ ਸੀ ਤੇ ਇਸ ਗਰੁਪ ਦੇ ਨੇੜੇ-ਭਵਿਖੀ ਬਰਤਾਨੀਆ ਦੌਰਿਆਂ ਦੀ ਕਾਮਯਾਬੀ ਝਲਕ ਪਈ ਸੀ। ਭਾਵੇਂ ਕਿ ਹੁਣ ਇਹ ਸ਼ਾਮ ਡਾਕਟਰ ਹਰਿਭਜਨ ਸਿੰਘ ਦੀਆਂ ਕਵਿਤਾਵਾਂ ਦੀ ਨਾ ਰਹਿ ਕੇ ਡਾ: ਚੰਨ ਦੀਆਂ ਕਵਿਤਾਵਾਂ ਦੀ ਵੀ ਬਣ ਗਈ ਸੀ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 258411
: 250345
Resi. : 213054

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

ੑ੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬,

Manufacturers & Suppliers of :

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS;

WOODEN & STEEL FURNITURE

PLEASE CONTACT

# NAMDHARI AGENCIES

2/2068 CHAH ANDAA,

(Behind Jubilee Cinema)

CHANDNI CHOWK, DELHI-110006

Registered NW/JL—97 MONTHLY WARIAM January 1981
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।
Monthly WARIAM Ladowali Road, Jullundur-144001.